# ਨਵੀਨ ਪੰਜਾਬੀ

## ਭਾਗ – 7



ਹੇਮਕੁੰਟ

Seventh Edition 1997
Reprinted 1999
ISBN 81-7010-147-6

## ਦੋ ਸ਼ਬਦ

ਸਿਖਿਆ ਦਾ ਸਭ ਤੋਂ ਮੁਖ ਉਦੇਸ਼ ਆਚਾਰ ਦੀ ਉਸਾਰੀ ਸਮਝਿਆ ਜਾਂਦਾ ਹੈ—ਉਹ ਆਚਾਰ ਜਿਹੜਾ ਸਚਾਈ, ਸੁੰਦਰਤਾ ਤੇ ਨੇਕੀ ਤੇ ਅਧਾਰਿਤ ਹੋਵੇ। ਗੁਰੂ ਨਾਨਕ ਸਾਹਿਬ ਨੇ ਫ਼ੁਰਮਾਇਆ ਹੈ :—

"ਸਚਹੁ ਉਰੈ ਸਭ ਕੋ ਉਪਰਿ ਸੱਚੁ ਆਚਾਰੁ ॥"

ਸਚਾਈ ਦਾ ਜੀਵਨ ਸਭ ਤੋਂ ਵਧੀਆ ਜੀਵਨ ਹੈ। ਇਕ ਠੀਕ ਸੁਸ਼ਿਖਸ਼ਿਤ ਪੁਰਸ਼ ਨੂੰ ਸਚਾਈ ਦਾ ਜੀਵਨ ਹੀ ਬਿਤਾਉਣਾ ਚਾਹੀਦਾ ਹੈ। ਉਹ ਬੇਈਮਾਨੀ, ਧੋਖੇ ਤੇ ਫ਼ਰੇਬ ਤੋਂ ਦੂਰ ਰਹੇ। ਆਪਣੇ ਕੰਮ ਵਿੱਚ ਤੇ ਆਪਣੇ ਆਲੇ ਦੁਆਲੇ ਖ਼ੂਬਸੂਰਤੀ ਪੈਦਾ ਕਰੇ। ਉਸ ਨੂੰ ਆਪਣੇ ਸਾਥੀਆਂ ਨਾਲ ਤੇ ਛੋਟੇ ਵਡਿਆਂ ਨਾਲ ਨੇਕੀ, ਰਹਿਮ ਦਿਲੀ ਤੇ ਹਮਦਰਦੀ ਵਾਲਾ ਸਲੂਕ ਕਰਨਾ ਚਾਹੀਦਾ ਹੈ।

ਨਵੀਨ ਪੰਜਾਬੀ ਪੁਸਤਕਾਂ ਵਿੱਚ ਇਸ ਗੱਲ ਦਾ ਖ਼ਾਸ ਖ਼ਿਆਲ ਰਖਿਆ ਗਿਆ ਹੈ ਕਿ ਜੋ ਕਹਾਣੀਆਂ ਆਦਿ ਚੁਣੀਆਂ ਜਾਣ, ਉਨ੍ਹਾਂ ਵਿੱਚ ਨੇਕ ਤੇ ਸੁੰਦਰ ਜੀਵਨ ਬਿਤਾਉਣ ਦੀ ਪ੍ਰੇਰਨਾ ਮਿਲੇ। ਕਹਾਣੀਆਂ ਤੋਂ ਇਲਾਵਾ ਦੂਜੇ ਲੇਖਾਂ ਵਿੱਚ ਵੀ ਇਹ ਕੋਸ਼ਿਸ਼ ਕੀਤੀ ਗਈ ਹੈ ਕਿ ਉਹ ਰੋਚਕ ਹੋਣ ਤੇ ਅਗੇ ਵਧਣ ਦਾ ਉਤਸ਼ਾਹ ਦੇਣ।

ਪੰਜਾਬੀ ਜ਼ਬਾਨ ਇਕ ਬੜੀ ਜੀਉਂਦੀ ਜਾਗਦੀ ਤੇ ਜ਼ੋਰਦਾਰ ਜ਼ਬਾਨ ਹੈ। ਆਰੀਅਨ, ਸਿਥੀਅਨ, ਪਾਰਥੀਅਨ, ਹੁਨ ਤੇ ਯੂਨਾਨੀ ਪੰਜਾਬ ਵਿੱਚ ਆਏ। ਉਹ ਆਪਣੀ ਸਭਿਅਤਾ ਤੇ ਬੋਲੀ ਦਾ ਅਸਰ ਪੰਜਾਬੀ ਤੇ ਛੱਡ ਗਏ। ਫੇਰ ਮੁਸਲਮਾਨ, ਅਰਬ, ਪਠਾਨ, ਈਰਾਨੀ ਤੇ ਮੁਗਲ ਆਏ। ਬਹੁਤ ਸਾਰੇ ਫ਼ਾਰਸੀ, ਪਸ਼ਤੋ ਤੇ ਅਰਬੀ ਦੇ ਲਫ਼ਜ਼ ਪੰਜਾਬੀ ਵਿੱਚ ਜਜ਼ਬ ਹੋ ਕੇ ਘੁਲ ਮਿਲ ਗਏ। ਸੌ ਸਾਲਾਂ ਦੇ ਅੰਗਰੇਜ਼ੀ ਰਾਜ ਨੇ ਕਈ ਅੰਗਰੇਜ਼ੀ ਦੇ ਲਫ਼ਜ਼ ਵੀ ਪੰਜਾਬੀ ਵਿੱਚ ਰਲਾ ਦਿੱਤੇ। ਇਸ ਤਰ੍ਹਾਂ ਪੰਜਾਬੀ ਜ਼ਬਾਨ ਬੜੀ ਜ਼ੋਰ ਵਾਲੀ ਬਣ ਗਈ।

ਹਿੰਦੁਸਤਾਨ ਦੇ ਆਜ਼ਾਦ ਹੋਣ ਮਗਰੋਂ ਇਹ ਕੋਸ਼ਿਸ਼ ਹੋ ਰਹੀ ਹੈ ਕਿ ਪੰਜਾਬੀ ਵਿੱਚੋਂ ਦੂਜੀਆਂ ਜ਼ਬਾਨਾਂ ਦੇ ਲਫ਼ਜ਼ ਕੱਢ ਦਿੱਤੇ ਜਾਣ। ਪਰ ਇਹ ਪਾਲਿਸੀ ਠੀਕ ਨਹੀਂ। ਇਸ ਤਰ੍ਹਾਂ ਕਰਨ ਨਾਲ ਪੰਜਾਬੀ ਕਮਜ਼ੋਰ ਤੇ ਬੇਹਿਸ ਜ਼ਬਾਨ ਬਣ ਕੇ ਰਹਿ ਜਾਏਗੀ। ਅਸੀਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬੀ ਨੂੰ ਖੜੀ ਬੋਲੀ ਦੇ ਨੇੜੇ ਤੋਂ ਨੇੜੇ ਰਖਿਆ ਜਾਏ।

ਨਵੀਂ ਦਿੱਲੀ — **ਪ੍ਰਭਜੋਤ ਕੌਰ**

15 ਜਨਵਰੀ

# ਤਤਕਰਾ

# ਡੱਡੂ ਦਾ ਵਿਆਹ

ਉਨ੍ਹਾਂ ਜ਼ਿਲਿਆਂ ਵਿੱਚ ਹਾਹਾਕਾਰ ਮਚੀ ਹੋਈ ਸੀ। ਹਾੜ ਦਾ ਮਹੀਨਾ ਲੰਘ ਗਿਆ, ਸਾਵਣ ਵੀ ਖ਼ਤਮ ਹੋਣ ਤੇ ਆ ਗਿਆ, ਪਰ ਪਾਣੀ ਦੀ ਇਕ ਬੂੰਦ ਵੀ ਨਾ ਪਈ। ਅਸਮਾਨ ਤੇ ਕਦੇ ਕਦੇ ਕੁਝ ਬਦਲੀਆਂ ਆ ਕੇ ਨਿਕਲ ਜਾਂਦੀਆਂ। ਉਮੀਦ ਸੀ ਕਿ ਮੀਂਹ ਪਵੇਗਾ, ਕਿਉਂਕਿ ਪਿੰਡ ਵਾਲਿਆਂ ਨੇ ਅਖ਼ਬਾਰਾਂ ਵਿੱਚ ਪੜ੍ਹਿਆ ਸੀ ਕਿ ਕਲਕੱਤਾ, ਮਦਰਾਸ ਵਲ ਬੜੀ ਜ਼ੋਰ ਦੀ ਬਾਰਸ਼ ਹੋਈ ਹੈ। ਹਾੜ ਲਗਦਿਆਂ ਹੀ ਥੋੜਾ ਮੀਂਹ ਪਿਆ ਵੀ ਸੀ, ਅਗੋਂ ਵੀ ਪਵੇਗਾ, ਇਸੇ ਉਮੀਦ ਵਿੱਚ ਅਨਾਜ ਬੀਜ ਦਿੱਤਾ ਗਿਆ। ਅਨਾਜ ਉਗ ਵੀ ਪਿਆ ਤੇ ਫੇਰ ਹਰਾ ਕੱਚਾ ਅਨਾਜ ਸੁਕਣ ਲੱਗਾ। ਜੇ ਚਾਰ ਛੇ ਦਿਨ ਹੋਰ ਬਾਰਸ਼ ਨਾ ਹੋਈ ਤਾਂ ਸਭ ਖ਼ਤਮ। ਲੋਕ ਬੜੇ ਦੁਖੀ ਸਨ।

ਪਿੰਡਾਂ ਵਿੱਚ ਸਿਆਣਿਆਂ ਦੀ ਕੋਈ ਕਮੀ ਨਹੀਂ ਸੀ। ਟੂਣੇ ਟੋਟਕੇ, ਦੀਵਾ-ਬੱਤੀ, ਸਭ ਕੁਝ ਕੀਤਾ ਗਿਆ, ਪਰ ਕੋਈ ਅਸਰ ਨਾ ਹੋਇਆ। ਇਕ ਪਿੰਡ ਦੇ ਬੁਜ਼ੁਰਗ ਪੰਡਤ ਜੀ ਬੜੇ ਸੂਝਵਾਨ ਸਨ। ਉਨ੍ਹਾਂ ਨੇ ਪਿੰਡ ਵਾਲਿਆਂ ਨੂੰ ਸਦਿਆ। ਮੀਂਹ ਪੈਣ ਲਈ ਕੀ ਕੀ ਉਪਾ ਕੀਤੇ ਗਏ, ਕੁਝ ਦੇਰ ਤਾਂ ਇਸ ਤੇ ਚਰਚਾ ਹੋਈ। ਫੇਰ ਪੰਡਤ ਜੀ ਨੇ ਮੌਕਾ ਵੇਖ ਕੇ ਕਿਹਾ, "ਇੰਦਰ ਬਾਰਸ਼ ਦੇ ਦੇਵਤਾ ਹਨ, ਉਨ੍ਹਾਂ ਨੂੰ ਖ਼ੁਸ਼ ਕਰਨਾ ਪਵੇਗਾ।"

"ਸਭ ਤਰ੍ਹਾਂ ਦੇ ਉਪਾ ਕਰ ਲਏ ਗਏ ਹਨ। ਕੋਈ ਪਿੰਡ ਐਸਾ ਨਹੀਂ, ਜਿਥੇ ਕੁਝ ਨਾ ਕੁਝ ਉਪਾ ਨਾ ਕੀਤਾ ਗਿਆ ਹੋਵੇ। ਪਰ ਕੁਝ ਲਾਭ ਨਹੀਂ ਹੋਇਆ।" ਸਭ ਲੋਕਾਂ ਨੇ ਜਿਨ੍ਹਾਂ ਨੂੰ ਜੋ ਪਤਾ ਸੀ, ਦਸਿਆ ਤੇ ਉਨ੍ਹਾਂ ਪਿੰਡਾਂ ਦੇ ਨਾਂ ਵੀ ਲਏ। ਹੋਮ ਹਵਨ, ਸਤ ਨਾਰਾਇਣ ਦੀ

ਕਥਾ, ਬਕਰੇ-ਮੁਰਗਿਆਂ ਆਦਿ ਦੀ ਬਲੀ ਦੇਣ ਦਾ ਕਿਸੇ ਕਿਸੇ ਨੇ ਫੇਰ ਸੁਝਾਉ ਦਿੱਤਾ, ਪਰ ਪੰਡਤ ਜੀ ਦੀ ਨਵੀਂ ਸਲਾਹ ਸਭ ਨੂੰ ਮੰਨਣੀ ਪਈ। ਪੰਡਤ ਜੀ ਨੇ ਕਿਹਾ, "ਬਰਸਾਤ ਵਿੱਚ ਹੀ ਡੱਡੂ ਕਿਉਂ ਇੰਨਾ ਬੋਲਦੇ ਹਨ ? ਕਿਉਂ ਇੰਨੇ ਵਧ ਜਾਂਦੇ ਹਨ ? ਕਦੇ ਕਿਸੇ ਨੇ ਸੋਚਿਆ ਹੈ ? ਇੰਦਰ ਪਾਣੀ ਦੇ ਦੇਵਤਾ ਹਨ, ਸਭ ਜਾਣਦੇ ਹਨ। ਪਾਣੀ ਦੀ ਝੜੀ ਨਾਲ ਡੱਡੂ ਵਸਦੇ ਹਨ, ਸੋ ਕਿਉਂ ? ਕੋਈ ਕਹੇਗਾ ਕਿ ਡੱਡੂ ਨਹੀਂ ਵਸਦੇ, ਬਿਲਕੁਲ ਗ਼ਲਤ। ਮੈਂ ਆਪ ਵਸਦੇ ਵੇਖੇ ਹਨ। ਕਿਸੇ ਵਡੇ ਸਾਰੇ ਭਾਂਡੇ ਨੂੰ ਖੁਲ੍ਹੀ ਜਗ੍ਹਾ ਤੇ ਰੱਖ ਕੇ ਵੇਖ ਲਓ। ਸ਼ਾਮ ਵੇਲੇ ਰੱਖ ਦਿਓ, ਸਵੇਰੇ ਉਸ ਭਾਂਡੇ ਵਿੱਚ ਛੋਟੇ ਛੋਟੇ ਡੱਡੂ ਮਿਲ ਜਾਣਗੇ। ਗਲ ਇਹ ਹੈ ਕਿ ਇੰਦਰ ਦੇਵਤਾ ਨੂੰ ਡੱਡੂ ਬਹੁਤ ਪਿਆਰੇ ਹਨ। ਉਹ ਜੋ ਟਰ ਟਰ ਦੀ ਰਟ ਲਾਉਂਦੇ ਹਨ ਤਾਂ ਇੰਦਰ ਦੇਵਤਾ ਦੀ ਜੈ ਜੈਕਾਰ ਕਰਦੇ ਹਨ।

ਥੜ੍ਹੇ ਤੇ ਬੈਠੇ ਲੋਕ ਪੰਡਤ ਜੀ ਵਲ ਵੇਖ ਰਹੇ ਸਨ ਕਿ ਉਹ ਅਗੇ ਕੀ ਕਹਿੰਦੇ ਹਨ।



ਪੰਡਤ ਜੀ ਨੇ ਫੇਰ ਕਿਹਾ, "ਡੱਡੂ ਤੇ ਡੱਡਣੀ ਦਾ ਵਿਆਹ ਕਰਾ ਦਿਓ।" ਕੁਝ ਲੋਕ ਮੁਸਕਰਾਏ, ਪਰ ਅਨੁਭਵੀ ਪੰਡਤ ਜੀ ਦੀ ਗੰਭੀਰ ਸ਼ਕਲ ਵੇਖ ਕੇ ਹਸ ਨਾ ਸਕੇ।

ਇਕ ਨੇ ਪੁਛਿਆ, "ਇਹ ਸਭ ਕਿਸ ਤਰ੍ਹਾਂ ਹੋਵੇਗਾ ? ਡੱਡੂ ਦੇ ਵਿਆਹ ਦਾ ਤਰੀਕਾ ਤਾਂ ਦਸੋ, ਪੰਡਤ ਜੀ !"

ਪੰਡਤ ਜੀ ਨੇ ਤਰੀਕਾ ਦਸਿਆ, "ਉਸੇ ਤਰ੍ਹਾਂ ਹੀ ਕਰੋ, ਡੱਡੂ ਡੱਡਣੀ ਦਾ ਵਿਆਹ, ਜਿਸ ਤਰ੍ਹਾਂ ਅਸੀਂ ਮੁੰਡੇ ਕੁੜੀ ਦਾ ਵਿਆਹ ਕਰਦੇ ਹਾਂ। ਕੁੜਮਾਈ, ਸ਼ਗਣ, ਟਿੱਕਾ, ਆਤਸ਼ਬਾਜ਼ੀ, ਲਾਂਵਾਂ ਤੇ ਬਰਾਤ ਸਭ ਧੂਮ ਧਾਮ ਨਾਲ ਕਰਨਾ ਚਾਹੀਦਾ ਹੈ, ਤਦ ਹੀ ਇੰਦਰ ਦੇਵਤਾ ਖ਼ੁਸ਼ ਹੋਣਗੇ।" ਲੋਕਾਂ ਨੇ ਅਸਮਾਨ ਵਲ ਵੇਖਿਆ। ਤਾਰੇ ਲਿਸ਼ਕ ਰਹੇ ਸਨ, ਬੱਦਲਾਂ ਦਾ ਕਿਧਰੇ ਨਿਸ਼ਾਨ ਤਕ ਵੀ ਨਹੀਂ ਸੀ। ਬਾਰਸ਼ ਨਾ ਹੋਈ ਤਾਂ ਮਰ ਜਾਵਾਂਗੇ। ਜਾਨਵਰਾਂ ਦਾ ਕੀ ਹੋਵੇਗਾ ? ਇਹ ਸੋਚ ਕੇ ਉਨ੍ਹਾਂ ਨੂੰ ਡਰ ਵੀ ਲੱਗਾ।

ਲੋਕਾਂ ਨੇ ਪੰਡਤ ਜੀ ਦੀ ਗੱਲ ਮੰਨ ਲਈ। ਚੰਦਾ ਇਕੱਠਾ ਕੀਤਾ ਗਿਆ। ਆਸ ਪਾਸ ਦੇ ਪਿੰਡਾਂ ਵਿੱਚ ਵੀ ਖ਼ਬਰ ਕਰ ਦਿੱਤੀ ਗਈ। ਉਤਸੁਕਤਾ ਵੀ ਸੀ ਤੇ ਲੋਕ ਡਰ ਵੀ ਰਹੇ ਸਨ। ਜੇ ਪੰਡਤ ਜੀ ਦੀ ਗੱਲ ਨਾ ਮੰਨੀ ਤਾਂ ਹੋ ਸਕਦਾ ਹੈ ਕਿ ਇੰਦਰ ਦੇਵਤਾ ਹੋਰ ਵੀ ਨਾਰਾਜ਼ ਹੋ ਜਾਣ। ਫੇਰ ? ਫੇਰ ਕੀ ਹੋਵੇਗਾ ? ਸਭ ਸਤਿਆਨਾਸ।

ਆਸ ਪਾਸ ਦੇ ਪਿੰਡਾਂ ਦੇ ਲੋਕਾਂ ਨੇ ਵੀ ਮੰਨ ਲਿਆ। ਕਾਫ਼ੀ ਚੰਦਾ ਥੋੜੀ ਹੀ ਦੇਰ ਵਿਚ ਇਕੱਠਾ ਹੋ ਗਿਆ।

ਪੰਡਤ ਜੀ ਨੇ ਇਕ ਜੋੜੀ ਡੱਡੂ ਵੀ ਕਿਧਰੋਂ ਫੜ ਕੇ ਰੱਖ ਲਏ। ਇਕ ਡੱਡੂ ਸੀ, ਇਕ ਡੱਡਣੀ। ਬ੍ਰਾਹਮਣਾਂ ਦੀ ਕਮੀ ਨਹੀਂ ਸੀ। ਵਿਆਹ ਦੀ ਧੂਮ ਧਾਮ ਦਾ ਮਜ਼ਾ ਤੇ ਨਾਲੇ ਦਾਨ ਦਖਣਾ।

ਪਿੰਡ ਦੇ ਦੋ ਸ਼ਰੀਫ਼ ਆਦਮੀ ਡੱਡੂ ਡੱਡਣੀ ਦੇ ਮਾਤਾ ਪਿਤਾ ਬਣ ਗਏ। ਮਹੂਰਤ ਕਢਿਆ ਗਿਆ, ਜਲਦੀ ਦਾ ਮਹੂਰਤ।

ਵਾਜਿਆਂ ਗਾਜਿਆਂ ਨਾਲ ਕੁੜਮਾਈ ਤੇ ਮੰਗਣੀ ਦੀ ਰਸਮ ਅਦਾ ਕੀਤੀ ਗਈ। ਦੋਹਾਂ ਘਰਾਂ ਵਿੱਚ ਦਾਅਵਤ ਹੋਈ। ਡੱਡੂ ਡੱਡਣੀ ਪੰਡਤ ਜੀ ਕੋਲ ਹੀ ਸਨ। ਉਹ ਹੀ ਉਨ੍ਹਾਂ ਨੂੰ ਖੁਆ ਪਿਆ ਰਹੇ ਸਨ। ਦੂਜੀ ਜਗ੍ਹਾ ਰੱਖ ਕੇ ਉਨ੍ਹਾਂ ਦੇ ਮਰਣ ਜੀਉਣ ਦਾ ਜੋਖੋਂ ਕੌਣ ਲੈਂਦਾ?

ਟਿੱਕੇ ਤੇ ਲਾਂਵਾਂ ਦਾ ਦਿਨ ਵੀ ਆਇਆ। ਪਾਣੀ ਦੇ ਇਕ ਬਰਤਨ ਵਿੱਚ ਡੱਡਣੀ ਉਸ ਘਰ ਵਿੱਚ ਰੱਖ ਦਿੱਤੀ ਗਈ, ਜਿਸ ਦੇ ਮਾਲਕ ਨੇ ਕੰਨਿਆ ਦਾਨ ਕਰਨਾ ਸੀ। ਉਸ ਨੇ ਸੋਚਿਆ, "ਹੋ ਸਕਦਾ ਹੈ ਕਿ ਬਾਰਸ਼ ਹੋ ਜਾਏ, ਨਹੀਂ ਵੀ ਹੋਏਗੀ ਤਾਂ ਕੰਨਿਆ ਦਾਨ ਦਾ ਪੁੰਨ ਤਾਂ ਮਿਲੇਗਾ ਹੀ।"

ਡੱਡੂ ਲਾੜਾ ਪਾਲਕੀ ਵਿੱਚ ਬਿਠਾਇਆ ਗਿਆ, ਰੱਖਿਆ ਗਿਆ ਬੰਨ੍ਹ ਕੇ। ਉਛਲ ਕੇ ਕਿਧਰੇ ਚਲਾ ਜਾਂਦਾ ਤਾਂ ਸਾਰਾ ਕੰਮ ਹੀ ਖ਼ਰਾਬ ਹੋ ਜਾਂਦਾ। ਆਤਸ਼ਬਾਜ਼ੀ ਛੱਡੀ ਗਈ। ਬਿਨਾਂ ਆਤਸ਼ਬਾਜ਼ੀ ਦੇ ਵਿਆਹ ਕੀ!

ਟਿੱਕਾ ਲਾਉਣ ਦੀ ਵਾਰੀ ਆਈ। ਜਿਉਂ ਹੀ ਬ੍ਰਾਹਮਣ ਨੇ ਚੰਦਨ ਲੈ ਕੇ ਹੱਥ ਅਗੇ ਵਧਾਇਆ, ਡੱਡੂ ਉਛਲਿਆ। ਬ੍ਰਾਹਮਣ ਡਰ ਕੇ ਪਿਛੇ ਹੋ ਗਿਆ। ਚੰਗਾ ਇਹ ਹੋਇਆ ਕਿ ਡੱਡੂ ਇਕ ਪੱਕੀ ਡੋਰੀ ਨਾਲ ਬੰਨ੍ਹਿਆ ਹੋਇਆ ਸੀ, ਨਹੀਂ ਤਾਂ ਉਸ ਨੂੰ ਫੜਨ ਫੜਾਉਣ ਵਿੱਚ ਹੀ ਮਹੂਰਤ ਨਿਕਲ ਜਾਂਦਾ। ਕੁਝ ਲੋਕ ਡੱਡੂ ਦੇ ਉਛਲਣ ਕੁਦਣ ਕਰ ਕੇ ਹੱਸ ਪਏ। ਕੁਝ ਲੋਕਾਂ ਨੇ ਬ੍ਰਾਹਮਣ ਨੂੰ ਡਾਂਟਿਆ, "ਡਰਦੇ ਕਿਉਂ ਹੋ, ਦਖਣਾ ਮਿਲੇਗੀ ਪੰਡਤ ਜੀ, ਟਿੱਕਾ ਲਾਓ।"

ਪੰਡਤ ਜੀ ਨੇ ਹਿੰਮਤ ਕਰ ਕੇ ਡੱਡੂ ਤੇ ਚੰਦਨ ਛਿੜਕ ਦਿੱਤਾ ਤੇ ਫੇਰ ਲਾਂਵਾਂ ਹੋਈਆਂ।

ਇਕ ਚੌਕੀ ਤੇ ਡੱਡੂ ਬੰਨ੍ਹਿਆ ਗਿਆ ਤੇ ਦੂਜੀ ਤੇ ਡੱਡਣੀ। ਦੋਹਾਂ

ਨੇ ਟਰ ਟਰ ਸ਼ੁਰੂ ਕੀਤੀ ।

ਪੰਡਤ ਜੀ ਬੋਲੇ, "ਇਹ ਦੋਵੇਂ ਇਕ ਦੂਜੇ ਨਾਲ ਵਿਆਹ ਦੀ ਚਰਚਾ ਕਰ ਰਹੇ ਹਨ।"

ਬ੍ਰਾਹਮਣਾਂ ਨੇ ਲਾਂਵਾਂ ਪੜ੍ਹੀਆਂ ਤੇ ਪੜ੍ਹਵਾਈਆਂ। ਡੱਡਣੀ ਦੀ ਡੋਲੀ ਤੁਰੀ। ਡੱਡੂ ਦੇ ਪਿਤਾ ਜੀ ਨੂੰ ਦਾਜ ਵੀ ਮਿਲਿਆ। ਇਨਸਾਨਾਂ ਦੇ ਵਿਆਹ ਵਿੱਚ ਦਾਜ ਦਿੱਤਾ ਜਾਏ ਤਾਂ ਡੱਡੂ-ਡੱਡਣੀ ਦੇ ਵਿਆਹ ਵਿੱਚ ਹੱਥ ਕਿਉਂ ਪਿਛੇ ਕੀਤਾ ਜਾਏ? ਬਾਰਸ਼ ਹੋਵੇ ਜਾਂ ਨਾ ਹੋਵੇ, ਡੱਡੂ ਦੇ ਪਿਤਾ ਜੀ ਕੀ ਤੋਂ ਕੀ ਹੋ ਗਏ। ਪੰਡਤ ਜੀ ਦੀ ਜੇਬ੍ਹ ਵਿੱਚ ਕੁਝ ਰੁਪਏ ਗਏ ਤੇ ਇੰਦਰ ਦੇਵਤਾ ਨੇ ਵੀ ਕਿਰਪਾ ਕੀਤੀ।

ਬੱਦਲ ਆਏ, ਛਾਏ ਤੇ ਗੱਜੇ। ਫੇਰ ਵਸਣ ਲੱਗਾ ਮੂਸਲਾਧਾਰ। ਲੋਕ ਖ਼ੁਸ਼ ਹੋ ਗਏ। ਪੰਡਤ ਜੀ ਦੀ ਵੀ ਧਾਕ ਜੰਮ ਗਈ, ਕਹਿੰਦੇ ਫਿਰਨ ਲੱਗੇ, "ਮੇਰੀ ਗਲ ਐਵੇਂ ਤਾਂ ਨਹੀਂ ਗਈ! ਇੰਦਰ ਦੇਵਤਾ ਖ਼ੁਸ਼ ਹੋ ਗਏ ਨਾ!"

ਮੀਂਹ ਪਿਆ ਤੇ ਇੰਨਾ ਪਿਆ ਕਿ ਰੁਕਣ ਦਾ ਨਾਂ ਹੀ ਨਹੀਂ ਲੈ ਰਿਹਾ ਸੀ। ਨਾਲੇ ਚੜ੍ਹ ਗਏ, ਨਦੀਆਂ ਵਿੱਚ ਹੜ੍ਹ ਆ ਗਿਆ। ਛੱਪੜ ਤੇ ਤਲਾ ਭਰ ਗਏ। ਕੁਝ ਤਲਾਵਾਂ ਦੇ ਬੰਨ੍ਹ ਟੁਟ ਗਏ। ਖੇਤਾਂ ਵਿੱਚ ਪਾਣੀ ਭਰ ਗਿਆ, ਸੜਕਾਂ ਟੁੱਟ ਗਈਆਂ। ਪਿੰਡਾਂ ਵਿੱਚ ਪਾਣੀ ਠਾਠਾਂ ਮਾਰਨ ਲੱਗਾ। ਪਿੰਡਾਂ ਦੇ ਲੋਕ ਤੇ ਉਨ੍ਹਾਂ ਦੇ ਜਾਨਵਰ ਪਾਣੀ ਵਿੱਚ ਡੁੱਬਣ ਲੱਗੇ। ਬਹੁਤ ਸਾਰੇ ਤਾਂ ਮਰ ਵੀ ਗਏ। ਜਾਇਦਾਦ ਦਾ ਬੜਾ ਨੁਕਸਾਨ ਹੋ ਗਿਆ। ਅੱਠ ਦਸ ਦਿਨਾਂ ਦੇ ਅੰਦਰ ਹੀ ਬਰਬਾਦੀ ਹੋ ਗਈ। ਇੰਦਰ ਦੇਵਤਾ ਅਗੇ ਬੜੇ ਹੱਥ ਪੈਰ ਜੋੜੇ ਗਏ। ਉਹ ਨਾ ਮੰਨੇ, ਪਰ ਨਾ ਮੰਨੇ। ਲੋਕ ਕਹਿਣ ਲੱਗੇ ਕਿ ਇਸ ਤੋਂ ਤਾਂ ਉਹ ਸੋਕਾ ਹੀ ਚੰਗਾ ਸੀ।

ਫੇਰ ਪੰਡਤ ਜੀ ਨੂੰ ਬੁਲਾਇਆ ਗਿਆ—ਹੁਣ ਕੀ ਕੀਤਾ ਜਾਏ?

ਉਨ੍ਹਾਂ ਦਾ ਨੁਸਖ਼ਾ ਤਿਆਰ ਸੀ। ਕਹਿਣ ਲੱਗੇ, "ਕੋਈ ਗੱਲ ਨਹੀਂ, ਸਰਕਾਰ ਨੇ ਤਲਾਕ ਕਾਨੂੰਨ ਪਾਸ ਕਰ ਦਿੱਤਾ ਹੈ। ਡੱਡੂ ਡੱਡਣੀ ਦਾ ਤਲਾਕ ਕਰਵਾ ਦੇਂਦੇ ਹਾਂ, ਬਾਰਸ਼ ਬੰਦ ਹੋ ਜਾਏਗੀ।"

"ਪਰ ਡੱਡੂਆਂ ਦਾ ਉਹ ਜੋੜਾ ਕਿਥੇ ਮਿਲੇਗਾ?" ਲੋਕਾਂ ਨੇ ਸਵਾਲ ਕੀਤਾ।

ਪੰਡਤ ਜੀ ਦਾ ਜਵਾਬ ਉਨ੍ਹਾਂ ਦੀ ਜੇਬ ਵਿੱਚ ਹੀ ਸੀ। ਉਨ੍ਹਾਂ ਨੇ ਝੱਟ ਕਿਹਾ, "ਉਹ ਮੇਰੇ ਕੋਲ ਹੈ।"

"ਉਹ ਕਿੱਥੋਂ ਆਇਆ?" ਕਿਸੇ ਨੇ ਪੁਛਿਆ।

ਜਵਾਬ ਸੀ, "ਡੱਡੂ ਦੇ ਪਿਤਾ ਦੇ ਘਰੋਂ ਦੋਹਾਂ ਨੂੰ ਲੈ ਆਇਆ ਸੀ। ਮੈਨੂੰ ਪਤਾ ਸੀ ਕਿ ਕੁਝ ਅੜਚਨ ਪਵੇਗੀ।"

ਬਾਰਸ਼ ਵਿੱਚ ਹੀ ਤਲਾਕ ਦੀ ਕਾਰਵਾਈ ਜਲਦੀ ਜਲਦੀ ਕੀਤੀ ਗਈ। ਤਲਾਕ ਕਰਾਣ ਵਿੱਚ ਕੁਝ ਜ਼ਿਆਦਾ ਦੇਰ ਨਾ ਲਗਣੀ ਸੀ ਤੇ ਨਾ ਲੱਗੀ, ਤੇ ਨਾ ਕੁਝ ਪੈਸਾ ਖ਼ਰਚ ਹੋਇਆ।

ਡੱਡੂ ਡੱਡਣੀ ਦੋਹਾਂ ਨੂੰ ਛੱਡ ਦਿੱਤਾ ਗਿਆ। ਦੋਵੇਂ ਉਛਲ ਕੇ ਇਧਰ ਉਧਰ ਹੋ ਗਏ।

ਪਰ ਬਾਰਸ਼ ਬੰਦ ਨਾ ਹੋਈ। ਹੜ੍ਹ ਤੇ ਹੜ੍ਹ ਆਉਣ ਲੱਗੇ ਤੇ ਲੋਕਾਂ ਦੀਆਂ ਮੁਸੀਬਤਾਂ ਦਾ ਕੋਈ ਅੰਤ ਨਹੀਂ।

ਪਿੰਡ ਛੱਡ ਛੱਡ ਕੇ ਲੋਕ ਇਧਰ ਉਧਰ ਜਾ ਰਹੇ ਸਨ। ਇਕ ਦੋ ਦੇ ਦਿਲ ਵਿੱਚ ਆਇਆ ਕਿ ਜੇ ਪੰਡਤ ਜੀ ਮਿਲ ਜਾਣ ਤਾਂ ਉਨ੍ਹਾਂ ਦਾ ਸਿਰ ਭੰਨੀਏ।

ਪਰ ਪੰਡਤ ਜੀ ਕਿਧਰੇ ਚਲੇ ਗਏ ਸਨ।

## ਅਭਿਆਸ

I. ਦੱਸੋ ਭਲਾ :—

1. ਪੰਡਤ ਜੀ ਨੇ ਬਾਰਸ਼ ਕਰਵਾਉਣ ਲਈ ਕੀ ਉਪਾ ਦੱਸਿਆ ?
2. ਡੱਡੂ ਤੇ ਡੱਡਣੀ ਦਾ ਵਿਆਹ ਕਿਸ ਤਰ੍ਹਾਂ ਹੋਇਆ ?
3. ਬਾਰਸ਼ ਬੰਦ ਨਾ ਹੋਣ ਤੇ ਪਿੰਡ ਵਾਲੇ ਪੰਡਤ ਜੀ ਕੋਲ ਕਿਉਂ ਗਏ ?
4. ਬਾਰਸ਼ ਬੰਦ ਕਰਨ ਲਈ ਉਨ੍ਹਾਂ ਨੇ ਕੀ ਕਿਹਾ ?

II. ਵਾਕ ਬਣਾਓ :—

ਹਾਹਾਕਾਰ, ਸੂਝਵਾਨ, ਝੜੀ, ਗੰਭੀਰ, ਆਤਸ਼ਬਾਜ਼ੀ, ਉਤਸੁਕਤਾ, ਮਹੂਰਤ, ਪਾਲਕੀ, ਮੂਸਲਾਧਾਰ, ਛੱਪੜ, ਜਾਇਦਾਦ, ਨੁਸਖ਼ਾ, ਅੜਚਨ, ਮੁਸੀਬਤ ।

III. ਖ਼ਾਲੀ ਥਾਂਵਾਂ ਭਰੋ :—

1. ਪਾਣੀ ਦੀ ਝੜੀ ਨਾਲ.........ਵਸਦੇ ਹਨ ।
2. ਗਲ ਇਹ ਹੈ ਕਿ...... ...... ਨੂੰ ਡੱਡੂ ਬਹੁਤ........ ਹਨ ।
3. ਬਾਰਸ਼ ਨਾ ਹੋਈ ਤਾਂ.........ਜਾਵਾਂਗੇ ।
4. ਪਿੰਡ ਦੇ ਦੋ ਸ਼ਰੀਫ਼ ......... ਡੱਡੂ ਡੱਡਣੀ ਦੇ ...... ...... ਬਣ ਗਏ ।
5. ਬ੍ਰਾਹਮਣ ਨੇ ......... ਲਾਉਣ ਲਈ ਹੱਥ ਵਧਾਇਆ ਤਾਂ.........ਉਛਲਿਆ ।
6. ਪੰਡਤ ਜੀ ਦੀ ......... ਵਿੱਚ ਕੁਝ ਰੁਪਏ ਗਏ ਤੇ ਇੰਦਰ ......... ਨੇ ਵੀ ......... ਕੀਤੀ ।
7. ਬੱਦਲ ਆਏ, ਗੱਜੇ, ਤੇ ਵਸਣ ਲੱਗਾ ......... ।
8. ......... ਤੇ ......... ਭਰ ਗਏ ।
9. ਜਾਇਦਾਦ ਦਾ ਬੜਾ ......... ਹੋਇਆ ।
10. ਡੱਡੂ ਡੱਡਣੀ ਦਾ ......... ਕਰਵਾ ਦਿਓ ......... ਬੰਦ ਹੋ ਜਾਏਗੀ ।

IV. ਇਸ ਕਹਾਣੀ ਦੇ ਸਿਰਲੇਖ ਬਾਰੇ ਆਪਣੇ ਵਿਚਾਰ ਲਿਖੋ ।

V. 1. ਪਿਛੇਤਰ ਕਿਸ ਨੂੰ ਕਹਿੰਦੇ ਹਨ ? 'ਆਰੀ' ਤੇ 'ਆਲਾ' ਪਿਛੇਤਰ ਲਗਾ ਕੇ 5-5 ਸ਼ਬਦ ਲਿਖੋ ।

2. ਇਨ੍ਹਾਂ ਦੇ ਵਚਨ ਬਦਲੋ :—
ਘੋੜਾ, ਦਵਾ, ਧੀ, ਜੂੰ, ਰੂਹ ।

# ਕੱਚ ਦੇ ਕਰਿਸ਼ਮੇ

ਕੱਚ ਅਜ ਕਲ ਸਾਡੇ ਲਈ ਇੰਨਾ ਸਾਧਾਰਨ ਜਿਹਾ ਪਦਾਰਥ ਹੋ ਗਿਆ ਹੈ ਕਿ ਉਸ ਦੇ ਅਸਲੀ ਮਹੱਤਵ ਨੂੰ ਸਮਝਣ ਵਿੱਚ ਅਸੀਂ ਗਲਤੀ ਕਰ ਜਾਂਦੇ ਹਾਂ। ਬਿਜਲੀ ਦੀ ਰੋਸ਼ਨੀ ਦਾ ਸਾਰੀ ਦੁਨੀਆਂ ਵਿੱਚ ਪਰਚਾਰ ਕਰਨ ਵਿੱਚ ਕੱਚ ਦਾ ਵੀ ਹੱਥ ਹੈ। ਬਿਜਲੀ ਦੇ ਬਲਬਾਂ ਕਰਕੇ ਅਜ ਕਲ ਸ਼ਹਿਰਾਂ ਦੀ ਖ਼ੂਬਸੂਰਤੀ ਦਿਨ ਦੀ ਬਜਾਏ ਰਾਤ ਨੂੰ ਕਈ ਗੁਣਾ ਵਧ ਜਾਂਦੀ ਹੈ। ਸੱਚ ਤਾਂ ਇਹ ਹੈ ਕਿ ਅਜ ਅਸੀਂ ਕਿਸੇ ਅਜਿਹੇ ਘਰ ਦੇ ਬਾਰੇ ਸੋਚ ਵੀ



ਨਹੀਂ ਸਕਦੇ ਜਿਸ ਵਿੱਚ ਕੱਚ ਦੀ ਬਣੀ ਹੋਈ ਕੋਈ ਨਾ ਕੋਈ ਚੀਜ਼ ਨਾ ਹੋਏ। ਕੱਚ ਦਾ ਗਲਾਸ, ਮੂੰਹ ਵੇਖਣ ਵਾਲਾ ਸ਼ੀਸ਼ਾ, ਦਵਾਈ ਜਾਂ ਤੇਲ ਪਾਣ ਵਾਲੀ ਸ਼ੀਸ਼ੀ ਜਾਂ ਲਾਲਟੈਨ ਦੀ ਚਿਮਨੀ ਜਿਹੀਆਂ ਚੀਜ਼ਾਂ ਤਾਂ ਗ਼ਰੀਬ ਤੋਂ ਗ਼ਰੀਬ ਘਰ ਵਿੱਚ ਵੀ ਮਿਲਦੀਆਂ ਹਨ। ਅਸਲ ਵਿੱਚ ਕੱਚ

ਦਾ ਇੰਨਾ ਪਰਚਾਰ ਹੋ ਗਿਆ ਹੈ ਕਿ ਇਹ ਵਿਸ਼ਵਾਸ ਕਰਨਾ ਮੁਸ਼ਕਲ ਹੈ ਕਿ ਇਕ ਜ਼ਮਾਨਾ ਉਹ ਵੀ ਸੀ ਜਦੋਂ ਆਪਣੇ ਮਕਾਨਾਂ ਵਿੱਚ ਸ਼ੀਸ਼ੇ ਦੀਆਂ ਖਿੜਕੀਆਂ ਲਾਉਣ ਵਾਲਿਆਂ ਤੇ ਟੈਕਸ ਲਾਇਆ ਜਾਂਦਾ ਸੀ। ਅਸਲ ਵਿੱਚ ਉਨ੍ਹਾਂ ਦਿਨਾਂ ਵਿੱਚ ਵੱਡੇ ਵੱਡੇ ਮੂੰਹ ਵੇਖਣ ਵਾਲੇ ਸ਼ੀਸ਼ੇ ਤੇ ਕੱਚ ਦੀਆਂ ਬਣੀਆਂ ਦੂਜੀਆਂ ਚੀਜ਼ਾਂ ਜਿਸ ਆਦਮੀ ਕੋਲ ਹੁੰਦੀਆਂ ਸਨ, ਉਹ ਬਹੁਤ ਅਮੀਰ ਸਮਝਿਆ ਜਾਂਦਾ ਸੀ। ਉਨ੍ਹਾਂ ਦਿਨਾਂ ਵਿੱਚ ਸ਼ੀਸ਼ੇ ਇੰਨੇ ਮਹਿੰਗੇ ਮਿਲਦੇ ਸਨ ਕਿ ਆਮ ਆਦਮੀ ਆਪਣੇ ਮਕਾਨਾਂ ਦੀਆਂ ਖਿੜਕੀਆਂ ਨੂੰ ਸਜਾਉਣ ਲਈ ਸ਼ੀਸ਼ਾ ਖ਼ਰੀਦਣਾ ਸੁਫ਼ਨੇ ਵਿੱਚ ਵੀ ਨਹੀਂ ਸੋਚ ਸਕਦੇ ਸਨ। 19ਵੀਂ ਸਦੀ ਵਿੱਚ ਹੋਣ ਵਾਲੇ ਆਵਿਸ਼ਕਾਰਾਂ ਕਰ ਕੇ ਕੱਚ ਦਾ ਪਰਚਾਰ ਤੇ ਮਹੱਤਵ ਹੋਰ ਵੀ ਵਧ ਗਿਆ ਹੈ। ਇਨ੍ਹਾਂ ਆਵਿਸ਼ਕਾਰਾਂ ਕਰ ਕੇ ਹੀ ਅਜ ਕਲ ਕੱਚ ਇੰਨਾ ਸਸਤਾ ਤੇ ਆਸਾਨੀ ਨਾਲ ਮਿਲਣ ਲੱਗ ਪਿਆ ਹੈ ਤੇ ਇੰਨਾ ਮਹੱਤਵ-ਪੂਰਨ ਹੋਣ ਦੇ ਬਾਵਜੂਦ ਵੀ ਇਸ ਦੀ ਗਿਣਤੀ ਬੜੀ ਹੀ ਸਾਧਾਰਨ ਚੀਜ਼ਾਂ ਵਿੱਚ ਹੋਣ ਲੱਗੀ ਹੈ।

ਕੱਚ ਦਾ ਆਵਿਸ਼ਕਾਰ ਕਦੋਂ, ਕਿਸ ਤਰ੍ਹਾਂ ਤੇ ਕਿਸ ਨੇ ਕੀਤਾ? ਇਹ ਸਭ ਠੀਕ ਠੀਕ ਤਾਂ ਪਤਾ ਨਹੀਂ, ਪਰ ਪ੍ਰਾਚੀਨ ਖੰਡਰਾਂ ਦੀ ਖ਼ੁਦਾਈ ਤੇ ਕਈ ਅਜਿਹੀਆਂ ਚੀਜ਼ਾਂ ਮਿਲੀਆਂ ਹਨ, ਜਿਸ ਤੋਂ ਇਹ ਗਲ ਸਾਬਤ ਹੋ ਜਾਂਦੀ ਹੈ ਕਿ ਕੱਚ ਬਹੁਤ ਪੁਰਾਣੇ ਜ਼ਮਾਨੇ ਤੋਂ ਕੰਮ ਵਿੱਚ ਲਿਆਇਆ ਜਾਂਦਾ ਆ ਰਿਹਾ ਹੈ। ਉਨ੍ਹਾਂ ਦਿਨਾਂ ਵਿੱਚ ਵੀ ਇਸ ਤੋਂ ਕਈ ਅਣੋਖੀਆਂ ਚੀਜ਼ਾਂ ਬਣਾਈਆਂ ਜਾਂਦੀਆਂ ਸਨ। ਜਿਨ੍ਹਾਂ ਦਿਨਾਂ ਵਿੱਚ ਯੂਰਪ ਵਿੱਚ ਸਭਿਅਤਾ ਦਾ ਕੋਈ ਨਿਸ਼ਾਨ ਤਕ ਨਹੀਂ ਸੀ, ਉਸ ਤੋਂ ਵੀ ਪਹਿਲਾਂ ਚੀਨ ਦੇ ਲੋਕ ਕੱਚ ਦੀਆਂ ਚੀਜ਼ਾਂ ਇਸਤੇਮਾਲ ਕਰਦੇ ਸਨ। ਹਿੰਦੁਸਤਾਨ ਵਿੱਚ ਵੀ ਕੱਚ ਤੇ ਸ਼ੀਸ਼ੇ ਦੀਆਂ ਚੀਜ਼ਾਂ ਦਾ ਇਸਤੇਮਾਲ ਕੋਈ ਅਜ ਦੀ ਗਲ ਨਹੀਂ ਹੈ। ਯੂਰਪ ਵਿੱਚ ਸਭ ਤੋਂ ਪਹਿਲਾਂ ਇਟਲੀ ਵਿੱਚ ਕੱਚ ਬਨਾਉਣਾ ਸ਼ੁਰੂ ਕੀਤਾ ਗਿਆ ਸੀ ਤੇ ਛੇਤੀ ਹੀ ਆਪਣੇ ਕੱਚ ਦੇ ਸਾਮਾਨ ਲਈ

ਇਹ ਦੇਸ ਬੜਾ ਪ੍ਰਸਿਧ ਹੋ ਗਿਆ। ਅਜ ਇਟਲੀ ਆਪਣੀ ਇਸ ਸਾਖ ਨੂੰ ਬਣਾਏ ਰੱਖਣ ਦੀ ਕੋਸ਼ਿਸ਼ ਕਰ ਰਿਹਾ ਹੈ।

ਰੋਮ ਰਾਜ ਦੇ ਖ਼ੁਸ਼ਹਾਲੀ ਦੇ ਦਿਨਾਂ ਵਿੱਚ ਮਿਸਰ ਦੇਸ ਕੱਚ ਬਨਾਉਣ ਵਿੱਚ ਕਾਫ਼ੀ ਪ੍ਰਸਿਧ ਸੀ। ਆਪਣੇ ਦੇਸ ਵਿੱਚ ਇਸਤੇਮਾਲ ਕਰਨ ਦੇ ਬਾਦ ਉਹ ਦੂਜੇ ਦੇਸਾਂ ਨੂੰ ਕਾਫ਼ੀ ਮਿਕਦਾਰ ਵਿੱਚ ਕੱਚ ਭੇਜਦੇ ਸਨ। ਮਿਸ਼ਿਗਨ ਯੂਨੀਵਰਸਿਟੀ ਦੀ ਦੇਖ ਰੇਖ ਵਿੱਚ ਹੋਈ ਖੁਦਾਈ ਤੋਂ ਇਹ ਪਤਾ ਲੱਗਾ ਹੈ ਕਿ ਅਜ ਤੋਂ ਡੇਢ ਦੋ ਹਜ਼ਾਰ ਸਾਲ ਪਹਿਲਾਂ ਮਿਸਰ ਵਾਲਿਆਂ ਨੇ ਕੱਚ ਦੇ ਵਪਾਰ ਵਿੱਚ ਸਫ਼ਲਤਾ ਹਾਸਲ ਕੀਤੀ। ਉਸ ਵਕਤ ਮਿਸਰ ਦੇ ਪਿੰਡਾਂ ਵਿੱਚ ਕੱਚ ਦੇ ਬਰਤਨ ਆਦਿ ਕਾਫ਼ੀ ਗਿਣਤੀ ਵਿੱਚ ਕੰਮ ਵਿੱਚ ਲਿਆਏ ਜਾਂਦੇ ਸਨ। ਇਸ ਗੱਲ ਦੇ ਵੀ ਸਬੂਤ ਮਿਲੇ ਹਨ ਕਿ ਕੱਚ ਦੇ ਬਰਤਨ ਉਸ ਜ਼ਮਾਨੇ ਵਿੱਚ ਵੀ ਕਾਫ਼ੀ ਸਸਤੇ ਸਨ।

ਯੂਰਪ ਵਿੱਚ ਕੱਚ ਬਨਾਉਣ ਦੀ ਇਕ ਕਹਾਣੀ ਵੀ ਬੜੀ ਪ੍ਰਸਿਧ ਹੈ। ਕਿਹਾ ਜਾਂਦਾ ਹੈ ਕਿ ਅਜ ਤੋਂ ਚਾਰ ਹਜ਼ਾਰ ਸਾਲ ਪਹਿਲਾਂ ਕੁਝ ਯਾਤਰੀ ਫ਼ੋਨੀਸ਼ੀਅਨ ਜਹਾਜ਼ ਤੇ ਮਿਸਰ ਤੋਂ ਸੀਰੀਆ ਜਾ ਰਹੇ ਸਨ। ਰਸਤੇ ਵਿੱਚ ਸ਼ਾਮ ਹੋ ਜਾਣ ਤੇ ਉਨ੍ਹਾਂ ਨੇ ਜਹਾਜ਼ ਕਿਨਾਰੇ ਤੇ ਲਾ ਦਿੱਤਾ। ਜਿਸ ਥਾਂ ਤੇ ਜਹਾਜ਼ ਰੋਕਿਆ ਗਿਆ ਸੀ, ਉਹ ਪੈਲੀਸਟਾਈਨ ਵਿੱਚ ਕਾਰਮੇਲ ਪਹਾੜ ਦੇ ਨੇੜੇ ਸੀ। ਰਾਤ ਨੂੰ ਉਨ੍ਹਾਂ ਯਾਤਰੀਆਂ ਨੇ ਉਥੇ ਹੀ ਸਮੁੰਦਰ ਦੇ ਕਿਨਾਰੇ ਅੱਗ ਬਾਲ ਕੇ ਖਾਣਾ ਬਨਾਉਣ ਦਾ ਪ੍ਰਬੰਧ ਕੀਤਾ। ਚੁਲ੍ਹਾ ਬਨਾਉਣ ਲਈ ਇੱਟਾਂ ਨਾ ਹੋਣ ਕਰਕੇ ਉਹ ਲੋਕ ਜਹਾਜ਼ ਤੋਂ ਇਕ ਤਰ੍ਹਾਂ ਦੇ ਸੋਡੇ ਦੀਆਂ ਇੱਟਾਂ ਚੁੱਕ ਲਿਆਏ ਤੇ ਰੇਤ ਉਪਰ ਉਨ੍ਹਾਂ ਦਾ ਚੁਲ੍ਹਾ ਬਣਾ ਕੇ ਰੋਟੀ ਬਣਾਈ। ਅਗਲੇ ਦਿਨ ਜਦੋਂ ਉਹ ਲੋਕ ਵਾਪਸ ਜਹਾਜ਼ ਤੇ ਜਾਣ ਲੱਗੇ ਤਾਂ ਉਨ੍ਹਾਂ ਨੂੰ ਚੁਲ੍ਹੇ ਦੇ ਕੋਲ ਇਕ ਬਿਲਕੁਲ ਨਵੀਂ ਤਰ੍ਹਾਂ ਦੇ ਪਾਰਦਰਸ਼ਕ ਪਦਾਰਥ ਦੇ ਟੁਕੜੇ ਨਜ਼ਰ ਆਏ। ਇਹ ਕੱਚ ਦੇ ਟੁਕੜੇ ਸਨ। ਰੇਤ ਤੇ ਸੋਡੇ ਦੇ ਮਿਲਣ ਨਾਲ ਤੇ ਅੱਗ ਦੀ ਗਰਮੀ ਮਿਲਣ ਕਰ ਕੇ ਕੱਚ ਤਿਆਰ ਹੋ ਗਿਆ ਸੀ।

ਇਹ ਕਹਾਣੀ ਕਿਥੋ ਤਕ ਸੱਚ ਹੈ, ਇਹ ਠੀਕ ਠੀਕ ਨਹੀਂ ਕਿਹਾ ਜਾ ਸਕਦਾ, ਪਰ ਇਸ ਤੋਂ ਇੰਨਾ ਤਾਂ ਸਾਫ਼ ਹੋ ਹੀ ਜਾਂਦਾ ਹੈ ਕਿ ਕੱਚ ਸੋਡੇ ਤੇ ਰੇਤ ਦੇ ਮਿਲਣ ਨਾਲ ਬਣਦਾ ਹੈ। ਰੇਤ ਜਿਹੀ ਨਖਿਧ ਚੀਜ਼ ਤੋਂ ਕੱਚ ਦਾ ਬਣਨਾ ਉਸੇ ਤਰ੍ਹਾਂ ਹੀ ਲਗਦਾ ਹੈ ਜਿਸ ਤਰ੍ਹਾਂ ਕੋਲੇ ਤੋਂ ਹੀਰਾ ਬਣਨਾ। ਪਰ ਇਹ ਦੋਵੇਂ ਹੀ ਗੱਲਾਂ ਬਿਲਕੁਲ ਸੱਚ ਹਨ। ਸਾਇੰਸ ਦੀ ਮਦਦ ਦੇ ਬਿਨਾ ਇਨ੍ਹਾਂ ਦੇ ਸੱਚ ਹੋਣ ਵਿੱਚ ਵੀ ਸ਼ੱਕ ਲੱਗਦਾ ਹੈ।

ਅਸਲ ਵਿੱਚ ਕੱਚ ਦੀ ਤਰੱਕੀ ਸਾਇੰਸ ਤੇ ਸਾਇੰਸ ਦੀ ਤਰੱਕੀ ਕੱਚ ਦੇ ਕਾਰਨ ਹੈ।

ਦੂਰਬੀਨ ਤੇ ਖ਼ੁਰਦਬੀਨ ਦੀ ਤਰ੍ਹਾਂ ਫ਼ੋਟੋਗਰਾਫ਼ੀ ਦਾ ਆਵਿਸ਼ਕਾਰ ਵੀ ਕੱਚ ਦੇ ਬਿਨਾਂ ਨਾਮੁਮਕਿਨ ਜਿਹਾ ਹੀ ਲੱਗਦਾ ਹੈ। ਜੇ ਆਵਿਸ਼ਕਾਰ ਹੋ ਵੀ ਗਿਆ ਹੁੰਦਾ ਤਾਂ ਉਹ ਸ਼ਾਇਦ ਇੰਨਾ ਪ੍ਰਚੱਲਤ ਨਾ ਹੋ ਸਕਦਾ ਤੇ ਫ਼ੋਟੋਗਰਾਫ਼ੀ ਦੇ ਬਿਨਾਂ ਨਾ ਸਿਨੇਮਾ ਹੁੰਦੇ ਤੇ ਟਾਕੀ ਹੋਣ ਦਾ ਤਾਂ ਸਵਾਲ ਹੀ ਨਹੀਂ।

ਅਮਰੀਕਾ ਦੇ ਸਭ ਤੋਂ ਅਮੀਰ ਆਦਮੀ ਰਾਕ ਫ਼ੇਲਰ ਨੇ ਰੇਡੀਓ ਦੀ, ਲੋਕਪ੍ਰਿਯਤਾ ਤੇ ਉਸ ਦੀ ਉਪਯੋਗਤਾ ਨੂੰ ਵੇਖਦੇ ਹੋਏ ਇਕ ਰੇਡੀਓ ਨਗਰ ਬਣਵਾਉਣ ਦੀ ਯੋਜਨਾ ਬਣਾਈ ਹੈ। ਇਸ ਰੇਡੀਓ ਨਗਰ ਵਿੱਚ ਸਾਰੇ ਕੰਮ ਰੇਡੀਓ ਤੇ ਬਿਜਲੀ ਦੀ ਸ਼ਕਤੀ ਨਾਲ ਕੀਤੇ ਜਾਣਗੇ। ਇਸ ਰੇਡੀਓ ਨਗਰ ਦੇ ਹੀ ਅਧਾਰ ਤੇ ਬਹੁਤ ਸਾਰੇ ਸਿਆਣੇ 'ਕੱਚ ਦਾ ਨਗਰ' ਬਨਾਉਣ ਦੀ ਸੋਚਣ ਲੱਗੇ ਹਨ। ਕੱਚ ਦੀ ਚਾਰ ਚੁਫੇਰੇ ਤਰੱਕੀ, ਸੁਲਭਤਾ ਤੇ ਲੋਕਪ੍ਰਿਯਤਾ ਆਦਿ ਗੱਲਾਂ ਨੂੰ ਵੇਖਦੇ ਹੋਏ ਬਹੁਤ ਜਲਦੀ ਹੀ ਕੱਚ ਦੇ ਨਗਰ ਦੇ ਬਣਨ ਦੀ ਯੋਜਨਾ ਕੋਈ ਵੱਡੀ ਗੱਲ ਨਹੀਂ ਲਗਦੀ। ਸ਼ੀਸ਼ੇ ਦੀਆ ਸੜਕਾਂ ਦੇ ਬਨਾਉਣ ਦੇ ਪ੍ਰਯੋਗ ਤਾਂ ਸ਼ੁਰੂ ਵੀ ਹੋ ਗਏ ਹਨ ਤੇ ਉਨ੍ਹਾਂ ਵਿੱਚ ਉਮੀਦ ਤੋਂ ਜ਼ਿਆਦਾ ਸਫ਼ਲਤਾ ਮਿਲੀ ਹੈ। ਇਨ੍ਹਾਂ ਪ੍ਰਯੋਗਾਂ

ਦੇ ਨਤੀਜਿਆਂ ਤੇ ਯੂਰਪ ਤੇ ਅਮਰੀਕਾ ਵਿੱਚ ਕਾਫ਼ੀ ਦਿਲਚਸਪੀ ਲਈ ਜਾ ਰਹੀ ਹੈ।

ਸ਼ੀਸ਼ੇ ਦੀਆਂ ਸੜਕਾਂ ਦੀ ਕਲਪਨਾ ਨੂੰ ਅਮਲੀ ਰੂਪ ਦੇਣ ਦਾ ਸੇਹਰਾ ਲੰਦਨ ਦੇ ਇਕ ਨੌਜਵਾਨ ਸਾਇੰਸਦਾਨ ਸ੍ਰੀ ਜਾਰਜ ਜੇ. ਰਿਕੇਟਸ ਨੂੰ ਹੈ। ਪੂਰੇ ਕੱਚ ਦੀ ਇਕ ਵਧੀਆ ਸੜਕ ਬਨਾਉਣ ਲਈ ਉਨ੍ਹਾਂ ਨੇ ਕਈ ਸਾਲਾਂ ਤਕ ਲਗਾਤਾਰ ਪ੍ਰਯੋਗ ਕੀਤੇ। ਆਖ਼ਰ ਵਿੱਚ ਉਨ੍ਹਾਂ ਨੂੰ ਸੜਕ ਬਨਾਉਣ ਲਈ ਕੱਚ ਦੇ ਆਪਣੀ ਜ਼ਰੂਰਤ ਦੇ ਮੁਤਾਬਕ ਟੁਕੜੇ ਬਨਾਉਣ ਵਿੱਚ ਸਫ਼ਲਤਾ ਮਿਲ ਗਈ। ਇਹ ਟੁਕੜੇ ਬਣੇ ਵੀ ਬਹੁਤ ਮਜ਼ਬੂਤ ਹਨ ਤੇ ਇਨ੍ਹਾਂ ਨੂੰ ਭਾਰੇ ਹਥੌੜਿਆਂ ਨਾਲ ਵੀ ਤੋੜਿਆ ਨਹੀਂ ਜਾ ਸਕਦਾ। ਇਨ੍ਹਾਂ ਟੁਕੜਿਆਂ ਨੂੰ ਜੋੜ ਕੇ ਜਿਹੜੀਆਂ ਸੜਕਾਂ ਬਣਾਈਆਂ ਗਈਆਂ, ਉਹ ਆਧੁਨਿਕ ਵਧੀਆ ਤੋਂ ਵਧੀਆ ਸੜਕਾਂ ਤੋਂ ਵੀ ਜ਼ਿਆਦਾ ਚੰਗੀਆਂ ਤੇ ਮਜ਼ਬੂਤ ਸਾਬਤ ਹੋਈਆਂ ਹਨ। ਇਨ੍ਹਾਂ ਸੜਕਾਂ ਨੂੰ ਬਨਾਉਣ ਲਈ ਕੱਚ ਦੇ ਜੋ ਟੁਕੜੇ ਬਣਾਏ ਗਏ, ਉਨ੍ਹਾਂ ਦੀ ਰਚਨਾ ਬੜੀ ਆਸਾਨ ਤੇ ਘਟ ਲਾਗਤ ਵਿੱਚ ਹੋ ਜਾਂਦੀ ਹੈ। ਕੱਚ ਦੀਆਂ ਟੁੱਟੀਆਂ ਫੁੱਟੀਆਂ ਚੀਜ਼ਾਂ ਤੇ ਟੁਕੜਿਆਂ ਨੂੰ ਪਿਘਲਾ ਕੇ ਫੇਰ ਤੋਂ ਮਨ-ਪਸੰਦ ਸ਼ਕਲ ਵਿੱਚ ਢਾਲ ਕੇ ਕੰਮ ਵਿੱਚ ਲਿਆਇਆ ਗਿਆ। ਨਮੂਨੇ ਦੇ ਤੌਰ ਤੇ ਪ੍ਰੀਖਿਆ ਲਈ ਇਸ ਤਰ੍ਹਾਂ ਦੀਆਂ ਕੁਝ ਸੜਕਾਂ ਬਣੀਆਂ ਵੀ ਹਨ ਤੇ ਵੱਡੇ ਵੱਡੇ ਇੰਜੀਨੀਅਰਾਂ ਨੇ ਉਨ੍ਹਾਂ ਦੀ ਪੂਰੀ ਤੌਰ ਤੇ ਜਾਂਚ ਪੜਤਾਲ ਕਰ ਕੇ ਆਪਣੀ ਮਨਜ਼ੂਰੀ ਵੀ ਦੇ ਦਿੱਤੀ ਹੈ। ਇਨ੍ਹਾਂ ਸੜਕਾਂ ਦੇ ਬਣਨ ਨਾਲ ਇਤਿਹਾਸ ਵਿੱਚ ਇਕ ਨਵੇਂ ਯੁਗ ਦੀ ਸ਼ੁਰੂਆਤ ਹੋ ਜਾਵੇਗੀ।

ਕੁਝ ਸਾਲ ਪਹਿਲਾਂ ਐਸਾ ਕੱਚ ਵੀ ਬਣਾਇਆ ਗਿਆ ਹੈ, ਜਿਸ ਤੇ ਬੰਦੂਕ ਦੀਆਂ ਗੋਲੀਆਂ ਦਾ ਕੁਝ ਅਸਰ ਨਹੀਂ ਹੁੰਦਾ। ਉਮੀਦ ਹੈ ਕਿ ਇਸ ਤਰ੍ਹਾਂ ਦਾ ਸ਼ੀਸ਼ਾ ਬਹੁਤ ਜਲਦੀ ਹੀ ਬਾਜ਼ਾਰ ਵਿੱਚ ਵਿਕਣ ਲੱਗੇਗਾ। ਇਸ ਨੂੰ ਬਨਾਉਣ ਵਾਲੇ ਤੇ ਜਾਂਚ ਕਰਨ ਵਾਲਿਆਂ ਦਾ ਕਹਿਣਾ

ਹੈ ਕਿ ਇਸ ਤੇ ਬਾਰੂਦ ਦੀਆਂ ਭਰੀਆਂ ਹੋਈਆਂ ਲੋਹੇ ਦੀਆਂ ਗੋਲੀਆਂ ਉਸੇ ਤਰ੍ਹਾਂ ਕੋਈ ਅਸਰ ਨਹੀਂ ਕਰਦੀਆਂ, ਜਿਸ ਤਰ੍ਹਾਂ ਰਬੜ ਜਾਂ ਪਰਾਂ ਦੀਆਂ ਗੇਂਦਾਂ, ਇੱਟ ਤੇ ਚੂਨੇ ਦੀਆਂ ਦੀਵਾਰਾਂ ਤੇ। ਜੇਕਰ ਇਸ ਕੱਚ ਦੇ ਬਾਰੇ, ਇਸ ਦੇ ਖੋਜੀਆਂ ਦਾ ਜੋ ਦਾਵਾ ਹੈ, ਸੱਚ ਮੰਨ ਲਿਆ ਜਾਏ ਤਾਂ ਬਹੁਤ ਜਲਦੀ ਹੀ ਲੋਕ ਇੱਟ ਪੱਥਰ ਦੇ ਮਕਾਨਾਂ ਦੀ ਬਜਾਏ ਇਸ ਨਵੇਂ ਬਣੇ ਕੱਚ ਦੇ ਮਕਾਨ ਬਨਾਉਣਾ ਜ਼ਿਆਦਾ ਪਸੰਦ ਕਰਨਗੇ। ਇਸ ਤਰ੍ਹਾਂ ਦੇ ਸ਼ੀਸ਼ੇ ਦੀਆਂ ਵੱਡੀਆਂ ਵੱਡੀਆਂ ਚਾਦਰਾਂ ਬਣਨਗੀਆਂ ਤੇ ਉਨ੍ਹਾਂ ਨੂੰ ਆਸਾਨੀ ਨਾਲ ਲੋਹੇ ਦੀਆਂ ਮਜ਼ਬੂਤ ਫ਼ਰੇਮਾਂ ਵਿੱਚ ਜੜ੍ਹ ਕੇ ਮਕਾਨ ਬਣਾਏ ਜਾਣਗੇ। ਇਹ ਸ਼ੀਸ਼ਾ ਵੀ ਮਨ ਚਾਹੇ ਰੰਗਾਂ ਦਾ ਬਣੇਗਾ ਤੇ ਸ਼ੌਕੀਨ ਲੋਕ ਮਨ ਚਾਹੇ ਰੰਗ ਬਿਰੰਗੇ ਮਕਾਨ ਤਿਆਰ ਕਰ ਸਕਣਗੇ। ਇਨ੍ਹਾਂ ਰੰਗਾਂ ਵਿੱਚ ਇਕ ਖਾਸ ਗੱਲ ਇਹ ਹੋਵੇਗੀ ਕਿ ਇਨ੍ਹਾਂ ਨਾਲ ਸੂਰਜ ਦੀ ਰੋਸ਼ਨੀ ਵਿੱਚ ਕੋਈ ਫ਼ਰਕ ਨਹੀਂ ਪਵੇਗਾ। ਇਸ ਤਰ੍ਹਾਂ ਦੇ ਮਕਾਨ ਸਾਫ਼ ਸੁਥਰੇ ਰਖੇ ਜਾ ਸਕਣਗੇ ਤੇ ਸੇਹਤ ਲਈ ਵੀ ਚੰਗੇ ਹੋਣਗੇ। ਉਨ੍ਹਾਂ ਵਿੱਚ ਕਲੀ-ਸਫ਼ੇਦੀ ਦਾ ਝੰਝਟ ਵੀ ਨਹੀਂ ਹੋਵੇਗਾ। ਇਕ ਵਾਰੀ ਪਾਣੀ ਤੇ ਸਾਬਣ ਨਾਲ ਧੋਣ ਦੇ ਬਾਦ ਨਵੇਂ ਵਾਂਗ ਚਮਕ ਜਾਣਗੇ।

ਕੱਚ ਦੇ ਮਕਾਨਾਂ ਲਈ ਕਈ ਹੋਰ ਤਰ੍ਹਾਂ ਦੇ ਸ਼ੀਸ਼ੇ ਵੀ ਬਣਾਏ ਜਾ ਰਹੇ ਹਨ। ਹਾਲ ਵਿੱਚ ਕੁਝ ਐਸੇ ਕੱਚ ਬਣ ਕੇ ਤਿਆਰ ਹੋਏ ਹਨ, ਜਿਨ੍ਹਾਂ ਵਿੱਚ ਸਿਰਫ਼ ਇਕ ਪਾਸਿਉਂ ਵੇਖਿਆ ਜਾ ਸਕਦਾ ਹੈ। ਐਸੇ ਕੱਚ ਦੀ ਬਣੀ ਦੀਵਾਰ ਦੇ ਬਹੁਤ ਨੇੜੇ ਪਹੁੰਚ ਜਾਣ ਤੇ, ਫੇਰ ਉਸ ਦੇ ਨਾਲ ਬਿਲਕੁਲ ਜੁੜ ਕੇ ਖੜੇ ਹੋਣ ਤੇ ਵੀ ਅੰਦਰ ਦੀਆਂ ਚੀਜ਼ਾਂ ਸ਼ਾਇਦ ਬਹੁਤ ਧੁੰਧਲੀਆਂ ਨਜ਼ਰ ਆਉਣਗੀਆਂ। ਪਰ ਇਸ ਦੇ ਉਲਟ ਘਰ ਦੇ ਅੰਦਰ ਬੈਠੇ ਲੋਕ ਬਾਹਰ ਵਾਲੇ ਨੂੰ ਚੰਗੀ ਤਰ੍ਹਾਂ ਵੇਖ ਸਕਣਗੇ।

ਹਾਲ ਵਿੱਚ ਇਕ ਬਹੁਤ ਹੀ ਨਵੇਂ ਢੰਗ ਦੇ ਸ਼ੀਸ਼ੇ ਦਾ ਆਵਿਸ਼ਕਾਰ ਹੋਇਆ ਹੈ। ਇਹ ਸ਼ੀਸ਼ਾ ਭਾਰੀ ਤੋਂ ਭਾਰੀ ਸੱਟ ਸਹਾਰ ਸਕਦਾ ਹੈ। ਪਰ ਜੇ ਕੋਈ ਚੋਟ ਅਜਿਹੀ ਪੈ ਗਈ ਜਿਸ ਨੂੰ ਇਹ ਬਰਦਾਸ਼ਤ ਨਹੀਂ ਕਰ

ਸਕਿਆ ਤਾਂ ਟੁੱਟ ਕੇ ਟੁਕੜੇ ਟੁਕੜੇ ਹੋਣ ਦੀ ਬਜਾਏ ਛੋਟੇ ਛੋਟੇ ਦਾਨਿਆਂ ਵਿੱਚ ਖਿਲਰ ਜਾਂਦਾ ਹੈ। ਇਨ੍ਹਾਂ ਦਾਨਿਆਂ ਦੇ ਖਿਲਰਣ ਨਾਲ ਕਿਸੇ ਤਰ੍ਹਾਂ ਦੇ ਨੁਕਸਾਨ ਹੋਣ ਦਾ ਕੋਈ ਡਰ ਨਹੀਂ ਹੁੰਦਾ।

ਇਹ ਸਭ ਪੜ੍ਹ ਕੇ ਪਾਠਕਾਂ ਨੂੰ ਸ਼ਾਇਦ ਹੈਰਾਨੀ ਹੋਵੇਗੀ ਕਿ ਕੀ ਇਹ ਸਭ ਗੱਲਾਂ ਉਸੇ ਕੱਚ ਦੇ ਬਾਰੇ ਕਹੀਆਂ ਜਾ ਰਹੀਆਂ ਹਨ, ਜਿਸ ਦੀਆਂ ਬਣੀਆਂ ਚੀਜ਼ਾਂ ਅਸੀਂ ਆਏ ਦਿਨ ਇਸਤੇਮਾਲ ਕਰਦੇ ਹਾਂ। ਉਹ ਚੀਜ਼ਾਂ ਤਾਂ ਜ਼ਰਾ ਹੱਥ ਲਾਣ ਤੇ ਟੁੱਟ ਜਾਂਦੀਆਂ ਹਨ ਤੇ ਗਰਮੀ ਸਰਦੀ ਵੀ ਨਹੀਂ ਬਰਦਾਸ਼ਤ ਕਰ ਸਕਦੀਆਂ। ਪਰ ਨਵੇਂ ਕੱਚ ਦੇ ਤਖ਼ਤੇ, ਜਿਹੜੇ 5 ਟਨ ਦਾ ਵਜ਼ਨ ਰਖਣ ਤੇ ਵੀ ਸਹੀ ਸਲਾਮਤ ਰਹਿੰਦੇ ਹਨ। ਉਪਰ ਜੋ ਕੁਝ ਕਿਹਾ ਗਿਆ ਹੈ, ਬਿਲਕੁਲ ਸੱਚ ਹੈ। ਸਾਇੰਸ ਦੇ ਤਜਰਬਿਆਂ ਨਾਲ ਉਪਰ ਲਿਖੀਆਂ ਸਭ ਗੱਲਾਂ ਮੁਮਕਿਨ ਹੋ ਗਈਆਂ ਹਨ। ਹੁਣ ਤਕ ਤਾਂ ਸਿਰਫ਼ ਖਾਣਾ ਖਾਣ ਲਈ ਕੱਚ ਦੇ ਬਰਤਨ ਕੰਮ ਵਿੱਚ ਲਿਆਏ ਜਾਂਦੇ ਸਨ, ਹੁਣ ਖਾਣਾ ਬਨਾਉਣ ਲਈ ਵੀ ਕੱਚ ਦੇ ਬਰਤਨਾਂ ਦਾ ਆਵਿਸ਼ਕਾਰ ਹੋ ਗਿਆ ਹੈ। ਤੇਜ਼ ਅੱਗ ਤੇ ਵੀ ਇਨ੍ਹਾਂ ਬਰਤਨਾਂ ਨੂੰ ਰਖਿਆ ਜਾ ਸਕਦਾ ਹੈ। ਮਾਮੂਲੀ ਗਰਮੀ ਸਰਦੀ ਦਾ ਤਾਂ ਇਨ੍ਹਾਂ ਬਰਤਨਾਂ ਤੇ ਕੋਈ ਅਸਰ ਹੀ ਨਹੀਂ ਹੁੰਦਾ। ਤੇਜ਼ ਅੱਗ ਤੇ ਫੈਲ ਜ਼ਰੂਰ ਜਾਂਦੇ ਹਨ, ਪਰ ਚਾਰੇ ਪਾਸੇ ਬਰਾਬਰ, ਕੁਝ ਘੱਟ ਵੱਧ ਨਹੀਂ। ਇਸ ਤਰ੍ਹਾਂ ਉਨ੍ਹਾਂ ਦੇ ਜਲਦੀ ਜਲਦੀ ਟੁੱਟਣ ਦਾ ਖ਼ਤਰਾ ਨਹੀਂ ਹੁੰਦਾ। ਬਰਤਨਾਂ ਦੇ ਨਾਲ ਹੁਣ ਤਾਂ ਫ਼ਰਨੀਚਰ ਵੀ ਕੱਚ ਦਾ ਬਣਨ ਲੱਗਾ ਹੈ। ਮੇਜ਼ਾਂ ਤੇ ਤਾਂ ਕੱਚ ਦੀਆਂ ਚਾਦਰਾਂ ਹੁਣ ਵੀ ਵਿਛਾਈਆਂ ਜਾਂਦੀਆਂ ਹਨ, ਪਰ ਹੁਣ ਪੂਰੀ ਮੇਜ਼ ਹੀ ਕੱਚ ਦੀ ਬਣੇਗੀ ਤੇ ਉਨ੍ਹਾਂ ਤੇ ਮੇਜ਼ਪੋਸ਼ ਵਿਛਾਣ ਦੀ ਜ਼ਰੂਰਤ ਨਹੀਂ ਰਹੇਗੀ। ਹੌਲੀ ਹੌਲੀ ਹੋਰ ਦੂਜੀਆਂ ਰੋਜ਼ ਦੇ ਇਸਤੇਮਾਲ ਦੀਆਂ ਚੀਜ਼ਾਂ ਵੀ ਕੱਚ ਦੀਆਂ ਬਣਨ ਲੱਗ ਜਾਣਗੀਆਂ। ਸ਼ੀਸ਼ੇ ਦੀਆਂ ਸੜਕਾਂ, ਸ਼ੀਸ਼ੇ ਦੇ ਮਕਾਨ, ਸ਼ੀਸ਼ੇ ਦੇ ਬਰਤਨ ਤੇ ਸ਼ੀਸ਼ੇ ਦਾ ਫ਼ਰਨੀਚਰ। ਇੰਨਾ ਹੀ ਨਹੀਂ, ਹੁਣ ਤਾਂ ਸ਼ੀਸ਼ੇ ਦੇ ਕਪੜੇ ਤੇ ਗਹਿਣੇ ਵੀ ਬਣਨ ਲੱਗ ਪਏ ਹਨ।

ਕਿਹਾ ਜਾਂਦਾ ਹੈ ਕਿ ਇਨ੍ਹਾਂ ਕਪੜਿਆਂ ਤੋਂ ਬਣੀਆਂ ਪੁਸ਼ਾਕਾਂ ਦਾ ਮੁਕਾਬਲਾ ਵਧੀਆ ਤੋਂ ਵਧੀਆ ਸਿਲਕ ਦੀਆਂ ਪੁਸ਼ਾਕਾਂ ਵੀ ਨਹੀਂ ਕਰ ਸਕਦੀਆਂ। ਲੋਕਾਂ ਦਾ ਇਹ ਖ਼ਿਆਲ ਹੈ ਕਿ ਸਿਨੇਮਾਂ ਕਲਾਕਾਰਾਂ ਵਿੱਚ ਇਹ ਪੁਸ਼ਾਕਾਂ ਜਲਦੀ ਹੀ ਲੋਕਪ੍ਰਿਯ ਹੋ ਜਾਣਗੀਆਂ। ਕੱਚ ਦੇ ਰੇਸ਼ੇ ਤੋਂ ਬੁਣੇ ਕਪੜੇ ਹੱਥ ਲਾਣ ਤੇ ਰੇਸ਼ਮ ਤੋਂ ਵੀ ਜ਼ਿਆਦਾ ਮੁਲਾਇਮ ਲਗਦੇ ਹਨ। ਕੱਚ ਦੇ ਰੇਸ਼ਿਆਂ ਤੋਂ ਟਾਈਆਂ ਤੇ ਮੇਜ਼ਪੋਸ਼ ਬਹੁਤ ਹੀ ਦਿਲ-ਖਿਚਵੇਂ ਹਨ। ਇਨ੍ਹਾਂ ਨੂੰ ਅੱਗ ਲੱਗਣ ਦਾ ਵੀ ਡਰ ਨਹੀਂ ਹੁੰਦਾ। ਕੱਚ ਦੇ ਇਨ੍ਹਾਂ ਕਰਿਸ਼ਮਿਆਂ ਨੂੰ ਵੇਖ ਕੇ ਬਹੁਤ ਸਾਰੇ ਲੋਕ ਇਸ ਯੁਗ ਨੂੰ 'ਕੱਚ ਦਾ ਯੁਗ' ਵੀ ਕਹਿਣ ਲੱਗ ਪਏ ਹਨ।

## ਅਭਿਆਸ

I. ਦੱਸੋ ਭਲਾ :—

1. ਅਜ ਦੇ ਯੁਗ ਨੂੰ ਕੀ ਅਸੀਂ ਕੱਚ ਦਾ ਯੁਗ ਕਹਿ ਸਕਦੇ ਹਾਂ ?
2. ਕੱਚ ਦੇ ਇਸਤੇਮਾਲ ਦੇ ਬਾਰੇ ਤੁਸੀਂ ਕੀ ਜਾਣਦੇ ਹੋ ?
3. ਅਜ ਦੇ ਯੁਗ ਵਿੱਚ ਕਿਸ ਤਰ੍ਹਾਂ ਦੇ ਕੱਚ ਬਣਾਏ ਜਾ ਰਹੇ ਹਨ ?
4. ਪੁਰਾਣੇ ਜ਼ਮਾਨੇ ਵਿੱਚ ਕੱਚ ਕਿਸ ਤਰ੍ਹਾਂ ਬਣਿਆ ?
5. ਆਉਣ ਵਾਲੇ ਸਮੇਂ ਵਿੱਚ ਕੱਚ ਤੋਂ ਕੀ ਕੀ ਉਮੀਦ ਕੀਤੀ ਜਾ ਸਕਦੀ ਹੈ ?

II. ਵਾਕ ਬਣਾਓ :—

ਸਾਧਾਰਨ, ਪਦਾਰਥ, ਪ੍ਰਚਾਰ, ਆਵਿਸ਼ਕਾਰ, ਸਭਿਅਤਾ, ਖੰਡਰ, ਇਸਤੇਮਾਲ, ਪਰਸਿਧ, ਖ਼ੁਸ਼ਹਾਲ, ਸਫ਼ਲਤਾ, ਸਬੂਤ, ਲੋਕਪ੍ਰਿਯਤਾ, ਪਰਯੋਗ, ਪ੍ਰੀਖਿਆ, ਸਹੀ ਸਲਾਮਤ, ਤਜਰਬੇ, ਮੁਮਕਿਨ, ਰੇਸ਼ੇ, ਕਰਿਸ਼ਮੇ।

III. ਖ਼ਾਲੀ ਥਾਂਵਾਂ ਭਰੋ :—

1. ...... ਬਹੁਤ ਪੁਰਾਣੇ ਜ਼ਮਾਨੇ ਤੋਂ ਹੀ ਇਸਤੇਮਾਲ ਕੀਤਾ ਜਾ ਰਿਹਾ ਹੈ ।
2. ਰੋਮ ਰਾਜ ਦੇ ...... ਦੇ ਦਿਨਾਂ ਵਿੱਚ ...... ਦੇਸ ਕੱਚ ਬਨਾਉਣ ਵਿੱਚ ਪ੍ਰਸਿਧ ਸੀ ।
3. ਰੇਤ ਤੇ ...... ਦੇ ਮਿਲਣ ਨਾਲ ਤੇ ...... ਦੀ ਗਰਮੀ ਨਾਲ ਕੱਚ ਤਿਆਰ ਹੋ ਗਿਆ ।
4. ਕੱਚ ਦੀਆਂ ਟੁੱਟੀਆਂ ਫੁੱਟੀਆਂ ਚੀਜ਼ਾਂ ਦੇ ...... ਨੂੰ ਪਿਘਲਾ ਕੇ ਫੇਰ ਤੋਂ ...... ਸ਼ਕਲ ਵਿੱਚ ਢਾਲਿਆ ਜਾ ਸਕਦਾ ਹੈ ।
5. ਕੱਚ ਦੇ ...... ਸਿਰਫ਼ ਖਾਣਾ ਖਾਣ ਲਈ ਹੀ ਨਹੀਂ, ਬਲਕਿ ...... ਬਨਾਉਣ ਲਈ ਵੀ ਇਸਤੇਮਾਲ ਕੀਤੇ ਜਾਣਗੇ ।

IV. ਆਮ ਆਦਮੀ ਦੀ ਜ਼ਿੰਦਗੀ ਵਿੱਚ 'ਕੱਚ ਦਾ ਮਹੱਤਵ', ਇਸ ਤੇ ਇਕ ਨੋਟ ਲਿਖੋ ।

V. 1. ਅਨੁਨਾਸਕ ਵਿਅੰਜਨ ਕਿਸ ਨੂੰ ਕਹਿੰਦੇ ਹਨ ?
2. ਬਿੰਦੀ ਕਿਸ ਕਿਸ ਅੱਖਰ ਨੂੰ ਲਗਦੀ ਹੈ ? ਇਸ ਦੀ ਵਰਤੋਂ ਦੀਆਂ ਉਦਾਹਰਨਾਂ ਲਿਖੋ ।
3. ਟਿੱਪੀ ਕਿਸ ਕਿਸ ਅੱਖਰ ਤੇ ਆਉਂਦੀ ਹੈ ? ਇਨ੍ਹਾਂ ਨੂੰ ਵਰਤੋਂ ਵਿੱਚ ਲਿਆ ਕੇ ਦੱਸੋ ।

# ਬੱਚਾ



ਹੋਵਨ ਭਾਵੇਂ ਮਾਂਵਾਂ ਪਰੀਆਂ,
ਨਾਲ ਹੁਸਨ ਦੇ ਡੱਕ ਡੱਕ ਭਰੀਆਂ,
ਸ਼ਾਹਾਂ ਘਰੀਂ ਵਿਆਹੀਆਂ ਵਰੀਆਂ,
ਪਹਿਨਣ ਪੱਟ ਹੰਢਾਵਣ ਜ਼ਰੀਆਂ,
ਪੂਰਾ ਕਦੀ ਸ਼ਿੰਗਾਰ ਨਾ ਹੋਵੇ,
ਜੇ ਲਾਲਾਂ ਦਾ ਹਾਰ ਨਾ ਹੋਵੇ।

ਮੀਆਂ ਬੀਵੀ ਪਏ ਰੁਸੇਵਾਂ,
ਇਹ ਵਿੱਚ ਪੈ ਕੇ ਕਰੇ ਮਨੇਵਾ,
ਝੰਮ ਸੁੱਟੇ ਜਦ ਕੰਮ ਵਲੇਵਾਂ,
ਮਿੱਠੀ ਇਸ ਦੀ ਲਾਹੇ ਥਕੇਵਾਂ।
ਬੱਚੇ ਜਿਹਾ ਨਾ ਮੇਵਾ ਡਿੱਠਾ,
ਜਿਤਨਾ ਕੱਚਾ ਉਤਨਾ ਮਿੱਠਾ।

ਮਸਕੀਨਾਂ ਤੋਂ ਸ਼ਾਹਾਂ ਤੋੜੀ,
ਗੱਲ ਏਸ ਦੀ ਕਿਸੇ ਨਾ ਮੋੜੀ।
ਖ਼ਾਤਰ ਹਸਨੈਨਾਂ ਦੀ ਜੋੜੀ,
ਬਣੇ ਰਸੂਲੇ ਅਰਬੀ ਘੋੜੀ।
ਸ਼ਾਹਾਂ ਤੀਕ ਮਨਾਵੇ ਇਸ ਦੇ,
ਵਲੀਆਂ ਤੀਕ ਖਿਡਾਵੇ ਇਸ ਦੇ।

—ਮੋਹਨ ਸਿੰਘ
(ਸਾਵੇ ਪੱਤਰ)

## ਅਭਿਆਸ

I. ਬੱਚਾ ਕਵਿਤਾ ਯਾਦ ਕਰੋ।

II. ਆਖ਼ਰੀ ਪਹਿਰੇ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ।

III. ਖ਼ਾਲੀ ਥਾਂਵਾਂ ਭਰੋ :—

ਹੋਵਣ ਭਾਵੇਂ.........ਪਰੀਆਂ
ਨਾਲ......ਦੇ ਡੱਕ ਡੱਕ......
ਸ਼ਾਹਾਂ ਘਰੀਂ.........ਵਰੀਆਂ
ਪਹਿਨਣ ਪੱਟ ਹੰਢਾਵਣ.........
ਪੂਰਾ ਕਦੇ...... ...... ......
ਜੋ.........ਦਾ ਹਾਰ ਨਾ ਹੋਵੇ।

# ਨਮਕ ਦਾ ਦਾਰੋਗ਼ਾ

## (1)

ਜਦੋਂ ਨਮਕ ਦਾ ਨਵਾਂ ਵਿਭਾਗ ਬਣਿਆ ਤੇ ਪ੍ਰਮਾਤਮਾ ਦੀ ਬਖ਼ਸ਼ੀ ਹੋਈ ਇਕ ਚੀਜ਼ ਦੀ ਵਰਤੋਂ ਦੀ ਮਨਾਹੀ ਹੋ ਗਈ ਤਾਂ ਲੋਕੀਂ ਚੋਰੀ ਛੁਪੇ ਇਸ ਦਾ ਵਪਾਰ ਕਰਨ ਲੱਗੇ। ਕਈ ਤਰ੍ਹਾਂ ਦੇ ਧੋਖੇ ਫ਼ਰੇਬਾਂ ਦੀ ਸ਼ੁਰੂਆਤ ਹੋਈ। ਕੋਈ ਰਿਸ਼ਵਤ ਨਾਲ ਕੰਮ ਕਢਦਾ ਸੀ ਤੇ ਕੋਈ ਚਲਾਕੀ ਨਾਲ। ਅਧਿਕਾਰੀਆਂ ਦੇ ਮਜ਼ੇ ਸਨ। ਪਟਵਾਰੀ ਜਿਹੀ ਇਜ਼ਤ ਵਾਲੀ ਨੌਕਰੀ ਛਡ ਛਡ ਕੇ ਲੋਕ ਇਸ ਵਿਭਾਗ ਵਿੱਚ ਆਉਣ ਲੱਗੇ। ਇਸ ਦੇ ਦਾਰੋਗ਼ਾ ਦੇ ਉਹਦੇ ਲਈ ਤਾਂ ਵਕੀਲਾਂ ਦਾ ਦਿਲ ਵੀ ਲਲਚਾਉਂਦਾ ਸੀ। ਇਹ ਉਹ ਜ਼ਮਾਨਾ ਸੀ, ਜਦੋਂ ਲੋਕ ਅੰਗਰੇਜ਼ੀ ਸਿਖਿਆ ਤੇ ਈਸਾਈ ਧਰਮ ਨੂੰ ਇਕ ਹੀ ਸਮਝਦੇ ਸਨ। ਫ਼ਾਰਸੀ ਜ਼ੋਰਾਂ ਤੇ ਸੀ। ਪ੍ਰੇਮ ਦੀਆਂ ਕਹਾਣੀਆਂ ਤੇ ਸ਼ਿੰਗਾਰ ਰਸ ਦੀਆਂ ਕਵਿਤਾਵਾਂ ਪੜ੍ਹ, ਫ਼ਾਰਸੀ ਜਾਣਨ ਵਾਲੇ ਵੱਡੇ ਵੱਡੇ ਉਹਦਿਆਂ ਤੇ ਲਾਏ ਜਾਂਦੇ ਸਨ। ਮੁਨਸ਼ੀ ਬੰਸੀਧਰ ਵੀ ਕੁਝ ਇਹੋ ਜਿਹੀਆਂ ਬਿਰਹ ਕਹਾਣੀਆਂ ਖ਼ਤਮ ਕਰ ਕੇ, ਉਨ੍ਹਾਂ ਦੇ ਨਾਇਕ-ਨਾਇਕਾਵਾਂ ਦੇ ਪ੍ਰੇਮ ਵਰਣਨ, ਨੀਲ ਦੀ ਲੜਾਈ ਤੇ ਅਮਰੀਕਾ ਦੀ ਖੋਜ ਤੋਂ ਜ਼ਿਆਦਾ ਮਹੱਤਵ ਦੀਆਂ ਗੱਲਾਂ ਸਮਝਦੇ ਹੋਏ ਰੋਜ਼ਗਾਰ ਦੀ ਖੋਜ ਵਿੱਚ ਨਿਕਲੇ। ਉਨ੍ਹਾਂ ਦੇ ਪਿਤਾ ਇਕ ਅਨੁਭਵੀ ਮਨੁੱਖ ਸਨ, ਸਮਝਾਉਣ ਲੱਗੇ, "ਬੇਟਾ! ਘਰ ਦੀ ਹਾਲਤ ਤਾਂ ਤੂੰ ਵੇਖ ਹੀ ਰਿਹਾ ਹੈਂ। ਕਰਜ਼ ਦੇ ਬੋਝ ਨਾਲ ਦੱਬੇ ਹੋਏ ਹਾਂ, ਲੜਕੀਆਂ ਜਵਾਨ ਹੋ ਰਹੀਆਂ ਹਨ। ਮੈਂ ਤਾਂ ਨਦੀ ਕਿਨਾਰੇ ਦਾ ਰੁੱਖ ਹਾਂ, ਪਤਾ ਨਹੀਂ ਕਦੋਂ ਡਿੱਗ ਪਵਾਂ। ਹੁਣ ਤੂੰ ਹੀ ਘਰ ਦਾ ਮਾਲਕ ਮੁਖਤਿਆਰ ਹੈਂ। ਨੌਕਰੀ ਵਿੱਚ ਉਹਦੇ ਵਲ ਧਿਆਨ



ਨਾ ਦੇਵੀਂ, ਉਹ ਤਾਂ ਪੀਰ ਦਾ ਮਜ਼ਾਰ ਹੈ। ਨਿਗਾਹ ਚੜ੍ਹਾਵੇ ਤੇ ਚਾਦਰ ਤੇ ਰਖਣੀ ਚਾਹੀਦੀ ਹੈ। ਅਜਿਹਾ ਕੰਮ ਢੂੰਢੀਂ, ਜਿਸ ਵਿੱਚ ਕੁਝ ਉਪਰਲੀ ਆਮਦਨੀ ਹੋਵੇ। ਮਹੀਨੇ ਦੀ ਤਨਖ਼ਾਹ ਤਾਂ ਪੂਰਨਮਾਸ਼ੀ ਦੇ ਚੰਨ ਵਾਂਗ ਹੈ, ਜੋ ਇਕ ਦਿਨ ਦਿਸਦਾ ਹੈ ਤੇ ਫੇਰ ਘਟਦਿਆਂ ਘਟਦਿਆਂ ਅਲੋਪ ਹੋ ਜਾਂਦਾ ਹੈ। ਉਪਰਲੀ ਆਮਦਨੀ ਤਾਂ ਵਗਦਾ ਸੋਮਾ ਹੈ, ਜਿਸ ਨਾਲ ਹਮੇਸ਼ਾਂ ਪਿਆਸ ਬੁਝਦੀ ਹੈ। ਤਨਖ਼ਾਹ ਮਨੁੱਖ ਦੇਂਦਾ ਹੈ, ਇਸੇ ਲਈ ਉਸ ਵਿੱਚ ਵਾਧਾ ਨਹੀਂ ਹੁੰਦਾ। ਉਪਰਲੀ ਆਮਦਨੀ ਪ੍ਰਮਾਤਮਾ ਦੇਂਦਾ ਹੈ, ਇਸੇ ਲਈ ਉਸ ਵਿੱਚ ਬਰਕਤ ਹੁੰਦੀ ਹੈ। ਤੂੰ ਆਪ ਸਿਆਣਾ ਹੈਂ, ਤੈਨੂੰ ਕੀ ਸਮਝਾਵਾਂ ! ਇਸ ਮਾਮਲੇ ਵਿੱਚ ਅਕਲ ਦੀ ਬੜੀ ਜ਼ਰੂਰਤ ਹੈ। ਆਦਮੀ ਨੂੰ ਵੇਖੋ ਤੇ ਉਸ ਦੀ ਜ਼ਰੂਰਤ ਨੂੰ ਵੇਖੋ, ਇਸ ਤੋਂ ਬਾਦ ਜੋ ਠੀਕ ਸਮਝੋ, ਕਰੋ। ਗਰਜ਼ ਵਾਲੇ ਆਦਮੀ ਨਾਲ ਸਖ਼ਤੀ ਕਰਨ ਵਿੱਚ ਲਾਭ ਹੀ ਲਾਭ ਹੈ। ਪਰ ਬੇਗ਼ਰਜ਼ ਨੂੰ ਕਾਬੂ ਕਰਨਾ ਥੋੜਾ ਮੁਸ਼ਕਲ ਹੈ। ਇਨ੍ਹਾਂ ਗੱਲਾਂ ਨੂੰ ਪੱਲੇ ਬੰਨ੍ਹ ਲੈ। ਇਹ ਹੀ ਮੇਰੀ ਸਾਰੀ ਜ਼ਿੰਦਗੀ ਦੀ ਕਮਾਈ ਹੈ।"

ਇਸ ਨਸੀਹਤ ਦੇ ਬਾਦ ਪਿਤਾ ਨੇ ਅਸੀਸ ਦਿੱਤੀ। ਬੰਸੀਧਰ ਆਗਿਆਕਾਰੀ ਪੁੱਤਰ ਸੀ। ਉਸ ਨੇ ਸਾਰੀਆਂ ਗੱਲਾਂ ਧਿਆਨ ਨਾਲ ਸੁਣੀਆਂ ਤੇ ਘਰੋਂ ਚਲ ਪਿਆ। ਇਸ ਵੱਡੀ ਦੁਨੀਆਂ ਵਿੱਚ ਧੀਰਜ ਮਿੱਤਰ, ਅਕਲ ਰਾਹ ਪਾਣ ਵਾਲੀ ਤੇ ਆਪਣੀ ਹਿੰਮਤ ਹੀ ਉਸ ਦੀ ਮਦਦਗਾਰ ਸੀ। ਪਰ ਚੰਗੇ ਸਗਣ ਨਾਲ ਚਲੇ ਸੀ, ਜਾਂਦਿਆਂ ਹੀ ਨਮਕ ਵਿਭਾਗ ਦੇ ਦਾਰੋਗ਼ਾ ਦੇ ਅਹੁਦੇ ਤੇ ਲੱਗ ਗਏ। ਚੰਗੀ ਤਨਖ਼ਾਹ ਤੇ ਉਪਰਲੀ ਆਮਦਨੀ ਦਾ ਤਾਂ ਕੋਈ ਅੰਤ ਹੀ ਨਹੀਂ ਸੀ। ਬੁਜ਼ੁਰਗ ਮੁਨਸ਼ੀ ਜੀ ਨੂੰ ਇਹ ਸੁਖ ਸੁਨੇਹਾ ਮਿਲਿਆ ਤਾਂ ਖ਼ੁਸ਼ ਹੋ ਗਏ, ਲੈਣਦਾਰ ਵੀ ਕੁਝ ਢਿੱਲੇ ਪੈ ਗਏ, ਗੁਆਂਢੀ ਸੜ੍ਹਨ ਲੱਗੇ।

ਸਰਦੀ ਦੇ ਦਿਨ ਸਨ ਤੇ ਰਾਤ ਦਾ ਵੇਲਾ। ਨਮਕ ਵਿਭਾਗ ਦੇ ਸਿਪਾਹੀ, ਚੌਕੀਦਾਰ ਨਸ਼ੇ ਵਿੱਚ ਮਸਤ ਪਏ ਸਨ। ਮੁਨਸ਼ੀ ਬੰਸੀਧਰ ਨੂੰ ਇਥੇ ਆਏ ਅਜੇ ਛੇ ਮਹੀਨੇ ਤੋਂ ਜ਼ਿਆਦਾ ਨਹੀਂ ਹੋਏ ਸਨ, ਪਰ ਇਸ ਥੋੜ੍ਹੇ ਸਮੇਂ ਵਿੱਚ ਹੀ ਉਨ੍ਹਾਂ ਨੇ ਆਪਣੀ ਲਿਆਕਤ ਤੇ ਚੰਗੇ ਆਚਾਰ ਕਰ ਕੇ ਅਫ਼ਸਰਾਂ ਦੇ ਮਨ ਮੋਹ ਲਏ ਸਨ। ਅਫ਼ਸਰ ਉਨ੍ਹਾਂ ਤੇ ਬਹੁਤ ਵਿਸ਼ਵਾਸ ਕਰਨ ਲੱਗ ਪਏ। ਨਮਕ ਦਫ਼ਤਰ ਤੋਂ ਇਕ ਮੀਲ ਦੂਰ ਪੂਰਬ ਵਲ ਜਮਨਾ ਨਦੀ ਵਗਦੀ ਸੀ। ਉਸ ਤੇ ਕਿਸ਼ਤੀਆਂ ਦਾ ਪੁਲ ਬਣਿਆ ਹੋਇਆ ਸੀ। ਦਾਰੋਗ਼ਾ ਜੀ ਦਰਵਾਜ਼ਾ ਬੰਦ ਕਰ ਕੇ ਮਿੱਠੀ ਨੀਂਦਰ ਸੁੱਤੇ ਹੋਏ ਸਨ। ਅਚਾਨਕ ਅੱਖ ਖੁਲ੍ਹੀ ਤਾਂ ਨਦੀ ਦੇ ਪਾਣੀ ਦੀ ਆਵਾਜ਼ ਦੀ ਥਾਂ ਠੇਲਿਆਂ ਦੀ ਖੜਖੜ ਤੇ ਮਲਾਹਾਂ ਦਾ ਸ਼ੋਰ ਸੁਣਾਈ ਦਿੱਤਾ। ਉਠ ਬੈਠੇ। ਇੰਨੀ ਰਾਤ ਗਏ ਠੇਲੇ ਕਿਉਂ ਨਦੀ ਪਾਰ ਜਾ ਰਹੇ ਹਨ? ਜ਼ਰੂਰ ਕੋਈ ਗਲ ਹੈ। ਸ਼ਕ ਯਕੀਨ ਵਿੱਚ ਬਦਲ ਗਿਆ। ਵਰਦੀ ਪਾਈ, ਪਿਸਤੌਲ ਜੇਬ੍ਹ ਵਿੱਚ ਰੱਖੀ ਤੇ ਫ਼ੌਰਨ ਘੋੜੇ ਤੇ ਸਵਾਰ ਹੋ ਪੁਲ ਤੇ ਜਾ ਪਹੁੰਚੇ। ਠੇਲਿਆਂ ਦੀ ਲੰਮੀ ਕਤਾਰ ਪੁਲ ਤੋਂ ਪਾਰ ਜਾਂਦਿਆਂ ਵੇਖੀ। ਕੜਕ ਕੇ ਪੁਛਿਆ---''ਕਿਸ ਦੇ ਠੇਲੇ ਹਨ?''



ਥੋੜ੍ਹੀ ਦੇਰ ਤਾਂ ਚੁੱਪ ਰਹੀ। ਆਦਮੀਆਂ ਨੇ ਆਪਸ ਵਿੱਚ ਇਕ ਦੂਜੇ ਦੇ ਕੰਨ ਵਿੱਚ ਕੁਝ ਕਿਹਾ। ਫੇਰ ਇਕ ਠੇਲੇ ਵਾਲੇ ਨੇ ਕਿਹਾ—"ਪੰਡਤ ਅਲੋਪੀਦੀਨ ਦੇ।"

"ਕੌਣ ਪੰਡਤ ਅਲੋਪੀਦੀਨ?"

"ਦਾਤਾਗੰਜ ਵਾਲੇ।"

ਮੁਨਸ਼ੀ ਬੰਸੀਧਰ ਤ੍ਰਬ੍ਹਕ ਪਏ। ਪੰਡਤ ਅਲੋਪੀਦੀਨ ਇਸ ਇਲਾਕੇ ਦੇ ਸਭ ਤੋਂ ਵੱਡੇ ਤੇ ਇਜ਼ਤਦਾਰ ਜ਼ਿਮੀਂਦਾਰ ਸਨ। ਲੱਖਾਂ ਰੁਪਿਆਂ ਦਾ ਲੈਣ-ਦੇਣ ਕਰਦੇ ਸਨ। ਫੇਰ ਛੋਟੇ ਤੋਂ ਵੱਡਾ ਕੌਣ ਐਸਾ ਆਦਮੀ ਸੀ, ਜਿਹੜਾ ਉਨ੍ਹਾਂ ਦਾ ਕਰਜ਼ਦਾਰ ਨਹੀਂ ਸੀ। ਵਪਾਰ ਵੀ ਬਹੁਤ ਲੰਮਾ ਚੌੜਾ ਹੁੰਦਾ ਸੀ। ਬੜੇ ਚਲਦੇ-ਪੁਰਜ਼ੇ ਆਦਮੀ ਸਨ। ਅੰਗਰੇਜ਼ ਅਫਸਰ ਉਸ ਇਲਾਕੇ ਵਿੱਚ ਸ਼ਿਕਾਰ ਖੇਡਣ ਆਉਂਦੇ ਤਾਂ ਉਨ੍ਹਾਂ ਦੇ ਮਹਿਮਾਨ ਹੁੰਦੇ।

ਮੁਨਸ਼ੀ ਜੀ ਨੇ ਪੁਛਿਆ—ਗੱਡੀਆਂ ਕਿੱਥੇ ਜਾਣਗੀਆਂ?

ਜਵਾਬ ਮਿਲਿਆ—ਕਾਨਪੁਰ।

ਪਰ ਇਸ ਸਵਾਲ ਤੇ ਕਿ ਇਨ੍ਹਾਂ ਵਿੱਚ ਕੀ ਹੈ, ਫੇਰ ਸਭ ਚੁੱਪ ਹੋ ਗਏ। ਦਾਰੋਗ਼ਾ ਜੀ ਦਾ ਸ਼ੱਕ ਹੋਰ ਵਧਿਆ। ਕੁਝ ਦੇਰ ਜਵਾਬ ਦੀ ਇੰਤਜ਼ਾਰ ਦੇ ਬਾਦ ਉਹ ਜ਼ੋਰ ਨਾਲ ਬੋਲੇ–"ਕੀ ਤੁਸੀਂ ਸਾਰੇ ਗੂੰਗੇ ਹੋ ਗਏ ਹੋ ? ਮੈਂ ਪੁੱਛਦਾ ਹਾਂ ਕਿ ਇਨ੍ਹਾਂ ਵਿੱਚ ਕੀ ਲਦਿਆ ਹੈ ?"

ਜਦੋਂ ਫੇਰ ਵੀ ਕੋਈ ਜਵਾਬ ਨਾ ਮਿਲਿਆ ਤਾਂ ਉਨ੍ਹਾਂ ਨੇ ਘੋੜੇ ਨੂੰ ਇਕ ਠੇਲੇ ਨਾਲ ਜੋੜ ਕੇ ਬੋਰੇ ਨੂੰ ਟਟੋਲਿਆ। ਸ਼ੱਕ ਦੂਰ ਹੋ ਗਿਆ। ਇਹ ਨਮਕ ਦੇ ਢੇਲੇ ਸਨ।

ਪੰਡਤ ਅਲੋਪੀਦੀਨ ਆਪਣੇ ਸਜੇ ਹੋਏ ਰੱਥ ਤੇ ਸਵਾਰ ਕੁਝ ਸੁੱਤੇ ਕੁਝ ਜਾਗਦੇ ਆ ਰਹੇ ਸਨ। ਅਚਾਨਕ ਕਈ ਗੱਡਿਆਂ ਵਾਲੇ ਘਬਰਾਏ ਹੋਏ ਉਨ੍ਹਾਂ ਕੋਲ ਆ ਕੇ ਕਹਿਣ ਲੱਗੇ–"ਮਹਾਰਾਜ ! ਦਾਰੋਗ਼ਾ ਨੇ ਗੱਡੀਆਂ ਰੋਕ ਦਿੱਤੀਆਂ ਹਨ ਤੇ ਤੁਹਾਨੂੰ ਬੁਲਾ ਰਹੇ ਹਨ।"

ਪੰਡਤ ਅਲੋਪੀਦੀਨ ਨੂੰ ਲਛਮੀ ਜੀ ਤੇ ਪੂਰਾ ਭਰੋਸਾ ਸੀ। ਉਹ ਕਹਿੰਦੇ ਸਨ ਕਿ ਸੰਸਾਰ ਦੀ ਕੀ ਗੱਲ, ਸਵਰਗ ਵਿੱਚ ਵੀ ਲਛਮੀ ਜੀ ਦਾ ਰਾਜ ਹੈ। ਉਨ੍ਹਾਂ ਦਾ ਕਹਿਣਾ ਠੀਕ ਵੀ ਸੀ। ਨਿਆਂ ਤੇ ਸਦਾਚਾਰ ਸਭ ਲਛਮੀ ਦੇ ਖਿਡੌਣੇ ਹਨ। ਉਹ ਇਨ੍ਹਾਂ ਨੂੰ ਜਿਵੇਂ ਚਾਹੁੰਦੀ ਹੈ,ਨਚਾਉਂਦੀ ਹੈ। ਲੇਟੇ ਲੇਟੇ ਹੀ ਬੜੇ ਅਭਿਮਾਨ ਨਾਲ ਬੋਲੇ–"ਚਲੋ, ਅਸੀਂ ਆਉਂਦੇ ਹਾਂ।" ਇਹ ਕਹਿ ਕੇ ਪੰਡਤ ਜੀ ਨੇ ਪਾਨ ਮੂੰਹ ਵਿੱਚ ਪਾਇਆ। ਫੇਰ ਰਜਾਈ ਲਪੇਟੇ ਹੋਏ ਹੀ ਦਾਰੋਗ਼ਾ ਜੀ ਕੋਲ ਆ ਕੇ ਬੋਲੇ –"ਬਾਬੂ ਜੀ ਨਮਸਕਾਰ ! ਸਾਡੇ ਤੋਂ ਕੀ ਐਸਾ ਗੁਨਾਹ ਹੋ ਗਿਆ ਹੈ, ਜੋ ਗੱਡੀਆਂ ਰੋਕ ਦਿੱਤੀਆਂ ਗਈਆਂ। ਬ੍ਰਾਹਮਣ ਤੇ ਤਾਂ ਤੁਹਾਡੀ ਮਿਹਰ ਦੀ ਨਜ਼ਰ ਹੋਣੀ ਹੀ ਚਾਹੀਦੀ ਹੈ।"

ਬੰਸੀਧਰ ਸਖ਼ਤੀ ਨਾਲ ਬੋਲੇ--ਸਰਕਾਰੀ ਹੁਕਮ।

ਪੰਡਤ ਅਲੋਪੀਦੀਨ ਨੇ ਹਸ ਕੇ ਕਿਹਾ—"ਅਸੀਂ ਸਰਕਾਰੀ ਹੁਕਮ ਨੂੰ ਨਹੀਂ ਜਾਣਦੇ ਤੇ ਨਾ ਹੀ ਸਰਕਾਰ ਨੂੰ। ਸਾਡੀ ਸਰਕਾਰ ਤਾਂ ਤੁਸੀਂ ਹੋ। ਸਾਡਾ ਤੁਹਾਡਾ ਤਾਂ ਘਰ ਦਾ ਮਾਮਲਾ ਹੈ। ਕੀ ਅਸੀਂ ਤੁਹਾਡੇ ਤੋਂ ਬਾਹਰ ਹੋ ਸਕਦੇ ਹਾਂ? ਤੁਸੀਂ ਐਵੇਂ ਤਕਲੀਫ਼ ਕੀਤੀ। ਇਹ ਤਾਂ ਹੋ ਹੀ ਨਹੀਂ ਸਕਦਾ ਕਿ ਇਧਰੋਂ ਲੰਘੀਏ ਤੇ ਘਾਟ ਦੇ ਦੇਵਤਾ ਨੂੰ ਕੁਝ ਭੇਟ ਨਾ ਚੜ੍ਹਾਈਏ। ਮੈਂ ਤਾਂ ਤੁਹਾਡੀ ਸੇਵਾ ਵਿੱਚ ਆਪ ਹੀ ਆ ਰਿਹਾ ਸੀ।"

ਬੰਸੀਧਰ ਤੇ ਇਨ੍ਹਾਂ ਗੱਲਾਂ ਦਾ ਕੋਈ ਅਸਰ ਨਾ ਹੋਇਆ। ਈਮਾਨਦਾਰੀ ਦਾ ਨਵਾਂ ਨਵਾਂ ਨਸ਼ਾ ਸੀ। ਕੜਕ ਕੇ ਬੋਲੇ, "ਅਸੀਂ ਉਨ੍ਹਾਂ ਨਮਕਹਰਾਮਾਂ ਵਿੱਚੋਂ ਨਹੀਂ, ਜੋ ਕੌਡੀਆਂ ਤੇ ਆਪਣਾ ਈਮਾਨ ਵੇਚਦੇ ਫਿਰਦੇ ਹਨ। ਤੁਸੀਂ ਇਸ ਵਕਤ ਹਿਰਾਸਤ ਵਿੱਚ ਹੋ। ਸਵੇਰੇ ਤੁਹਾਡਾ ਕਾਇਦੇ ਦੇ ਮੁਤਾਬਕ ਚਲਾਨ ਹੋਵੇਗਾ। ਬਸ ਮੈਨੂੰ ਜ਼ਿਆਦਾ ਗੱਲਾਂ ਦੀ ਫੁਰਸਤ ਨਹੀਂ ਹੈ। ਜਮਾਦਾਰ ਬਦਲੂ ਸਿੰਘ, ਤੁਸੀਂ ਇਨ੍ਹਾਂ ਨੂੰ ਹਿਰਾਸਤ ਵਿੱਚ ਲੈ ਲਓ, ਮੇਰਾ ਹੁਕਮ ਹੈ।"

ਪੰਡਤ ਅਲੋਪੀਦੀਨ ਹੈਰਾਨ ਰਹਿ ਗਏ। ਗਾੜੀਵਾਨਾਂ ਵਿੱਚ ਹਲਚਲ ਮਚ ਗਈ। ਪੰਡਤ ਜੀ ਦੀ ਜ਼ਿੰਦਗੀ ਵਿੱਚ ਸ਼ਾਇਦ ਇਹ ਪਹਿਲਾ ਮੌਕਾ ਸੀ ਕਿ ਉਨ੍ਹਾਂ ਨੂੰ ਇੰਨੀਆਂ ਸਖ਼ਤ ਗੱਲਾਂ ਸੁਣਨੀਆਂ ਪਈਆਂ। ਬਦਲੂ ਸਿੰਘ ਅਗੇ ਵਧਿਆ, ਪਰ ਉਸ ਦੀ ਹਿੰਮਤ ਨਾ ਹੋਈ ਕਿ ਉਹ ਉਨ੍ਹਾਂ ਦਾ ਹੱਥ ਫੜ ਸਕੇ। ਪੰਡਤ ਜੀ ਨੇ ਫ਼ਰਜ਼ ਨੂੰ ਧਨ ਦੀ ਐਸੀ ਬੇਕਦਰੀ ਕਰਦੇ ਕਦੇ ਨਹੀਂ ਵੇਖਿਆ ਸੀ। ਸੋਚਿਆ ਕਿ ਇਹ ਅਜੇ ਅੱਖੜ ਮੁੰਡਾ ਹੈ, ਮੋਹ ਮਾਇਆ ਦੇ ਜਾਲ ਵਿੱਚ ਨਹੀਂ ਫਸਿਆ। ਅਨਜਾਣ ਹੈ, ਝੱਕਦਾ ਹੈ। ਬੜੀ ਹਲੀਮੀ ਨਾਲ ਬੋਲੇ, "ਬਾਬੂ ਸਾਹਿਬ! ਇਸ ਤਰ੍ਹਾਂ ਨਾ ਕਰੋ, ਮੈਂ ਤਬਾਹ ਹੋ ਜਾਵਾਂਗਾ। ਇਜ਼ਤ ਮਿੱਟੀ ਵਿੱਚ ਮਿਲ ਜਾਏਗੀ। ਮੇਰੀ ਬੇਇਜ਼ਤੀ ਕਰਨ ਨਾਲ ਤੁਹਾਡੇ ਹੱਥ ਕੀ ਆਏਗਾ? ਅਸੀਂ ਤੁਹਾਡੇ ਤੋਂ ਬਾਹਰ ਥੋੜ੍ਹੇ ਹੀ ਹਾਂ।"

ਬੰਸੀਧਰ ਨੇ ਬੜੀ ਰੁੱਖੀ ਆਵਾਜ਼ ਵਿੱਚ ਕਿਹਾ, "ਮੈਂ ਅਜਿਹੀ ਗੱਲ ਸੁਣਨਾ ਨਹੀਂ ਚਾਹੁੰਦਾ।"

ਅਲੋਪੀਦੀਨ ਨੇ ਜਿਸ ਸਹਾਰੇ ਨੂੰ ਚੱਟਾਨ ਸਮਝਿਆ ਹੋਇਆ ਸੀ, ਉਹ ਪੈਰਾਂ ਥੱਲਿਉਂ ਖਿਸਕਦਾ ਨਜ਼ਰ ਆਇਆ। ਧਨ ਤੇ ਇਜ਼ਤ ਨੂੰ ਸਖ਼ਤ ਸੱਟ ਲੱਗੀ। ਪਰ ਉਨ੍ਹਾਂ ਨੂੰ ਅਜੇ ਤਕ ਧਨ ਦੀ ਗਿਣਤੀ ਦੀ ਤਾਕਤ ਤੇ ਪੂਰਾ ਭਰੋਸਾ ਸੀ। ਆਪਣੇ ਕਾਰਿੰਦੇ ਨੂੰ ਕਿਹਾ, "ਲਾਲਾ ਜੀ, ਬਾਬੂ ਜੀ ਨੂੰ ਇਕ ਹਜ਼ਾਰ ਦੇ ਨੋਟ ਭੇਟਾ ਕਰੋ। ਇਸ ਵਕਤ ਇਹ ਭੁੱਖੇ ਸ਼ੇਰ ਹਨ।"

ਬੰਸੀਧਰ ਨੇ ਗਰਮ ਹੋ ਕੇ ਕਿਹਾ, "ਇਕ ਹਜ਼ਾਰ ਨਹੀਂ, ਇਕ ਲੱਖ ਵੀ ਮੈਨੂੰ ਸੱਚੇ ਮਾਰਗ ਤੋਂ ਹਟਾ ਨਹੀਂ ਸਕਦੇ।"

ਧਨ ਧਰਮ ਦੀ ਇਸ ਨਾਸਮਝੀ, ਹੱਠ ਤੇ ਤਿਆਗ ਤੇ ਬਹੁਤ ਚਕਰਾਇਆ। ਹੁਣ ਦੋਹਾਂ ਤਾਕਤਾਂ ਵਿੱਚ ਲੜਾਈ ਹੋਣ ਲੱਗੀ। ਧਨ ਨੇ ਉਛਲ ਉਛਲ ਕੇ ਹਮਲੇ ਕਰਨੇ ਸ਼ੁਰੂ ਕੀਤੇ। ਇਕ ਤੋਂ ਪੰਜ, ਪੰਜ ਤੋਂ ਦਸ, ਦਸ ਤੋਂ ਪੰਦਰਾਂ ਤੇ ਪੰਦਰਾਂ ਤੋਂ ਵੀਹ ਹਜ਼ਾਰ ਤਕ ਦੀ ਨੌਬਤ ਆ ਗਈ। ਪਰ ਧਰਮ ਬਹਾਦਰੀ ਨਾਲ ਇਸ ਅਨਗਿਣਤ ਫੌਜ ਦੇ ਸਾਹਮਣੇ ਇਕੱਲਾ ਪਹਾੜ ਵਾਂਗ ਅਟੱਲ ਤੇ ਅਡੋਲ ਖੜਾ ਰਿਹਾ।

ਅਲੋਪੀਦੀਨ ਨਿਰਾਸ਼ ਹੋ ਕੇ ਬੋਲਿਆ, "ਹੁਣ ਇਸ ਤੋਂ ਜ਼ਿਆਦਾ ਮੇਰੀ ਹਿੰਮਤ ਨਹੀਂ, ਅਗੇ ਤੁਸੀਂ ਮਾਲਕ ਹੋ।"

ਬੰਸੀਧਰ ਨੇ ਆਪਣੇ ਜਮਾਦਾਰ ਨੂੰ ਝਿੜਕਿਆ। ਬਦਲੂ ਸਿੰਘ ਦਿਲ ਵਿੱਚ ਦਾਰੋਗਾ ਜੀ ਨੂੰ ਗਾਲ੍ਹਾਂ ਕਢਦਾ ਹੋਇਆ ਪੰਡਤ ਅਲੋਪੀਦੀਨ ਵਲ ਵਧਿਆ। ਪੰਡਤ ਜੀ ਘਬਰਾ ਕੇ ਦੋ ਤਿੰਨ ਕਦਮ ਪਿਛੇ ਹੱਟ ਗਏ। ਬੜੇ ਦੁਖੀ ਹੋ ਕੇ ਬੋਲੇ, "ਬਾਬੂ ਸਾਹਿਬ! ਪਰਮਾਤਮਾ ਲਈ ਮੇਰੇ ਤੇ ਤਰਸ ਕਰੋ। ਮੈਂ ਪੰਜੀ ਹਜ਼ਾਰ ਤੇ ਫ਼ੈਸਲਾ ਕਰਨ ਨੂੰ ਤਿਆਰ ਹਾਂ।"

"ਨਾਮੁਮਕਿਨ ਹੈ।"

"ਤੀਹ ਹਜ਼ਾਰ ਤੇ ?"

"ਕਿਸੇ ਤਰ੍ਹਾਂ ਵੀ ਨਹੀਂ ਹੋ ਸਕਦਾ।"

"ਕੀ ਚਾਲੀ ਹਜ਼ਾਰ ਤੇ ਵੀ ਨਹੀਂ ?"

"ਚਾਲੀ ਹਜ਼ਾਰ ਤਾਂ ਕਿਤੇ ਰਿਹਾ, ਚਾਲੀ ਲੱਖ ਤੇ ਵੀ ਨਾਮੁਮਕਿਨ ਹੈ। ਬਦਲੂ ਸਿੰਘ, ਇਸ ਆਦਮੀ ਨੂੰ ਹੁਣੇ ਹਿਰਾਸਤ ਵਿੱਚ ਲੈ ਲੈ। ਹੁਣ ਮੈਂ ਇਕ ਲਫ਼ਜ਼ ਵੀ ਨਹੀਂ ਸੁਣਨਾ ਚਾਹੁੰਦਾ।"

ਧਰਮ ਨੇ ਧਨ ਨੂੰ ਪੈਰਾਂ ਥੱਲੇ ਰੋਲ ਦਿੱਤਾ। ਅਲੋਪੀਦੀਨ ਨੇ ਇਕ ਹੱਟੇ ਕੱਟੇ ਆਦਮੀ ਨੂੰ ਹਥਕੜੀਆਂ ਲੈ ਕੇ ਆਪਣੇ ਵਲ ਆਉਂਦਿਆਂ ਵੇਖਿਆ। ਚਾਰੇ ਪਾਸੇ ਨਿਰਾਸ ਤੇ ਬੇਵੱਸ ਹੋ ਕੇ ਵੇਖਣ ਲੱਗੇ। ਇਸ ਤੋਂ ਬਾਦ ਇਕ ਦਮ ਬੇਹੋਸ਼ ਹੋ ਕੇ ਡਿੱਗ ਪਏ।

## ਅਭਿਆਸ

I. ਦੱਸੋ ਭਲਾ :—

1. ਦਾਰੋਗ਼ਾ ਜੀ ਨੇ ਬੇੜੀਆਂ ਦੇ ਪੁਲ ਤੇ ਕੀ ਵੇਖਿਆ ?
2. ਅਲੋਪੀਦੀਨ ਕੌਣ ਸੀ ?
3. ਅਲੋਪੀਦੀਨ ਨੇ ਦਾਰੋਗ਼ਾ ਨੂੰ ਕੀ ਕਿਹਾ ?
4. ਦਾਰੋਗ਼ਾ ਨੇ ਅਲੋਪੀਦੀਨ ਦੀ ਗੱਲ ਕਿਉਂ ਨਹੀਂ ਮੰਨੀ ?

II. ਵਾਕ ਬਣਾਉ :—

ਧੋਖਾ, ਫ਼ਰੇਬ, ਅਧਿਕਾਰੀ, ਉਹਦਾ, ਅਨੁਭਵੀ, ਧੀਰਜ, ਹਿੰਮਤ, ਮਲਾਹ, ਤ੍ਰਬੁਕ, ਸਦਾਚਾਰ, ਗੁਨਾਹ, ਨਮਕਹਰਾਮ, ਹਿਰਾਸਤ, ਹਲਚਲ, ਬੇਕ਼ਦਰੀ, ਨਿਰਾਸ, ਨਾਮੁਮਕਿਨ, ਨੌਬਤ, ਬੇਵਸ।

III. ਖ਼ਾਲੀ ਥਾਂਵਾਂ ਭਰੋ :—

1. ਗ਼ਰਜ਼ ਵਾਲੇ ਆਦਮੀ ਨਾਲ ......... ਕਰਨ ਵਿੱਚ ਲਾਭ ਹੀ ...... ਹੈ।
2. ਅਫ਼ਸਰ ਉਨ੍ਹਾਂ ਤੇ ......... ਕਰਨ ਲੱਗ ਪਏ।

3. ਪੰਡਤ ਅਲੋਪੀਦੀਨ ਇਸ ਇਲਾਕੇ ਦਾ ਸਭ ਤੋਂ ........ ਤੇ ........ ਜ਼ਿਮੀਂਦਾਰ ਸੀ ।
4. ਪੰਡਤ ਅਲੋਪੀਦੀਨ ਨੂੰ .. ...... ਤੇ ਪੂਰਾ ........ ਸੀ ।
5. ਗਾੜੀਵਾਨਾਂ ਵਿੱਚ ........ ਮਚ ਗਈ ।
6. ਇਕ ਹਜ਼ਾਰ ਹੀ ਨਹੀਂ, ਇਕ ........ ਵੀ ਮੈਨੂੰ ਸੱਚੇ ........ ਤੋਂ ਨਹੀਂ ਹਟਾ ਸਕਦੇ ।
7. ਅਲੋਪੀਦੀਨ ਹਥਕੜੀਆਂ ਵੇਖ ਕੇ ........ ਹੋ ਗਿਆ ।

IV. ਬਾਬੂ ਸਾਹਿਬ, ਪਰਮਾਤਮਾ ਲਈ ਮੇਰੇ ਤੇ ਤਰਸ ਕਰੋ । ਇਸ ਵਾਕ ਦੀ ਵਿਆਖਿਆ ਕਰੋ ।

V. ਅਲੋਪੀਦੀਨ ਤੇ ਬੰਸੀਧਰ ਵਿੱਚ ਹੋਈ ਗਲਬਾਤ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

VI. 1. ਅਧੱਕ ਕਿਸ ਨੂੰ ਕਹਿੰਦੇ ਹਨ ? ਇਹ ਕਿਸ ਆਵਾਜ਼ ਦੀ ਸੂਚਕ ਹੈ ? ਉਦਾਹਰਨਾਂ ਆਪਣੀ ਕਿਤਾਬ ਵਿੱਚੋਂ ਲਿਖੋ ।

2. ਇਨ੍ਹਾਂ ਸ਼ਬਦ ਜੋੜਿਆਂ ਨੂੰ ਆਪਣੇ ਵਾਕਾਂ ਵਿੱਚ ਇਸ ਤਰ੍ਹਾਂ ਵਰਤੋ ਕਿ ਇਨ੍ਹਾਂ ਦੇ ਅਰਥ ਸਪਸ਼ਟ ਹੋ ਜਾਣ :—

ਬਚਾ, ਬੱਚਾ, ਸਜਾ, ਸੱਜਾ, ਵਟਾ, ਵੱਟਾ, ਕੁਲੀ, ਕੁੱਲੀ, ਪਕਾ, ਪੱਕਾ ।

# ਨਮਕ ਦਾ ਦਾਰੋਗਾ

## ( 2 )

ਦੁਨੀਆਂ ਸੁੱਤੀ ਹੋਈ ਸੀ, ਪਰ ਦੁਨੀਆਂ ਦੀ ਜ਼ਬਾਨ ਜਾਗਦੀ ਸੀ। ਸਵੇਰੇ ਹੀ ਬੱਚੇ, ਬੁੱਢੇ ਸਭ ਦੇ ਮੂੰਹੋਂ ਇਹ ਹੀ ਗੱਲ ਸੁਣਨ ਵਿੱਚ ਆਈ। ਜਿਸ ਨੂੰ ਵੇਖੋ, ਉਹ ਹੀ ਪੰਡਤ ਜੀ ਦੇ ਇਸ ਕੰਮ ਦੀ ਨਿੰਦਿਆ ਤੇ ਬੁਰਾਈ ਕਰ ਰਿਹਾ ਸੀ, ਜਿਵੇਂ ਦੁਨੀਆਂ ਤੋਂ ਸਾਰੇ ਹੋਰ ਪਾਪ ਖ਼ਤਮ ਹੋ ਗਏ ਸਨ। ਪਾਣੀ ਨੂੰ ਦੁੱਧ ਦੇ ਨਾਂ ਤੇ ਵੇਚਣ ਵਾਲਾ ਗਵਾਲਾ, ਫ਼ਰਜ਼ੀ ਰੋਜ਼ਨਾਮਚੇ ਭਰਨ ਵਾਲੇ ਅਧਿਕਾਰੀ, ਰੇਲ ਵਿੱਚ ਬਿਨਾ ਟਿਕਟ ਸਫ਼ਰ ਕਰਨ ਵਾਲੇ ਲੋਕ, ਜਾਅਲੀ ਦਸਤਾਵੇਜ਼ ਬਨਾਉਣ ਵਾਲੇ ਸੇਠ ਤੇ ਸ਼ਾਹੂਕਾਰ, ਸਾਰੇ ਦੇ ਸਾਰੇ ਦੇਵਤਿਆਂ ਵਾਂਗੂ ਗਰਦਨਾਂ ਹਿਲਾ ਰਹੇ ਸਨ। ਜਦੋਂ ਦੂਜੇ ਦਿਨ ਪੰਡਤ ਅਲੋਪੀਦੀਨ ਅਪਰਾਧੀ ਬਣ ਕੇ ਸਿਪਾਹੀਆਂ ਦੇ ਨਾਲ ਹੱਥਾਂ ਵਿੱਚ ਹਥਕੜੀਆਂ ਪਾਏ, ਦਿਲ ਵਿੱਚ ਪਛਤਾਵਾ ਤੇ ਦੁੱਖ, ਸ਼ਰਮ ਨਾਲ ਸਿਰ ਨੀਵਾਂ ਪਾਏ ਅਦਾਲਤ ਵਲ ਚਲੇ ਤਾਂ ਸਾਰੇ ਸ਼ਹਿਰ ਵਿੱਚ ਹਲਚਲ ਮਚ ਗਈ। ਮੇਲਿਆਂ ਵਿੱਚ ਵੀ ਸ਼ਾਇਦ, ਅੱਖਾਂ ਇੰਨੀਆਂ ਉਤਸੁਕ ਨਹੀਂ ਹੁੰਦੀਆਂ। ਭੀੜ ਕਰ ਕੇ ਛੱਤ ਤੇ ਦੀਵਾਰ ਵਿੱਚ ਕੋਈ ਫ਼ਰਕ ਨਾ ਰਿਹਾ।

ਪਰ ਅਦਾਲਤ ਵਿੱਚ ਪਹੁੰਚਣ ਦੀ ਦੇਰ ਸੀ। ਅਲੋਪੀਦੀਨ ਦੇ ਕਾਰਿੰਦੇ, ਸੇਵਕ, ਵਕੀਲ, ਮੁਖਤਿਆਰ, ਅਰਦਲੀ, ਚਪੜਾਸੀ ਤੇ ਚੌਕੀਦਾਰ, ਜੋ ਉਨ੍ਹਾਂ ਦੇ ਅਣਮੁਲੇ ਗ਼ੁਲਾਮ ਸਨ, ਉਨ੍ਹਾਂ ਨੂੰ ਵੇਖਦਿਆਂ ਹੀ ਚਾਰੇ ਪਾਸਿਉਂ ਦੌੜੇ। ਪੰਡਤ ਅਲੋਪੀਦੀਨ ਇਸ ਇਲਾਕੇ ਦੇ ਸ਼ੇਰ ਸਨ। ਸਭ ਲੋਕ ਹੈਰਾਨ ਸਨ। ਇਸ ਲਈ ਨਹੀਂ ਕਿ ਅਲੋਪੀਦੀਨ ਨੇ ਇਹ ਕੰਮ ਕਿਉਂ ਕੀਤਾ, ਬਲਕਿ ਇਸ ਲਈ ਕਿ ਉਹ ਕਾਨੂੰਨ ਦੇ ਪੰਜੇ

ਵਿੱਚ ਆਏ ਕਿਸ ਤਰ੍ਹਾਂ । ਅਜਿਹਾ ਆਦਮੀ ਜਿਸ ਕੋਲ ਮੁਸ਼ਕਿਲ ਨੂੰ ਆਸਾਨ ਕਰਨ ਵਾਲਾ ਧਨ ਤੇ ਜ਼ਬਾਨ ਵਿੱਚ ਬੜੀ ਤਾਕਤ ਸੀ, ਉਹ ਕਿਸ ਤਰ੍ਹਾਂ ਇਸ ਚੱਕਰ ਵਿੱਚ ਫਸ ਗਿਆ । ਹਰ ਆਦਮੀ ਨੂੰ ਉਸ ਨਾਲ ਹਮਦਰਦੀ ਸੀ । ਇਸ ਮੁਕਦਮੇ ਲਈ ਵਕੀਲਾਂ ਦੀ ਇਕ ਫ਼ੌਜ ਤਿਆਰ ਕੀਤੀ ਗਈ । ਨਿਆਂ ਦੇ ਮੈਦਾਨ ਵਿੱਚ ਧਰਮ ਤੇ ਧਨ ਦੀ ਲੜਾਈ ਛਿੜ ਗਈ ।

ਬੰਸੀਧਰ ਚੁੱਪ ਖੜੇ ਸਨ । ਉਨ੍ਹਾਂ ਕੋਲ ਸਚਾਈ ਦੇ ਸਿਵਾ ਕੋਈ ਤਾਕਤ ਨਹੀਂ ਸੀ, ਨਾ ਸਾਫ਼ ਤੇ ਸੱਚ ਬਿਆਨਾਂ ਦੇ ਇਲਾਵਾ ਕੋਈ ਹਥਿਆਰ । ਗਵਾਹ ਸਨ, ਪਰ ਲਾਲਚ ਵਿੱਚ ਡਾਂਵਾਂ ਡੋਲ । ਇਥੋਂ ਤਕ ਕਿ ਮੁਨਸ਼ੀ ਜੀ ਨੂੰ ਨਿਆਂ ਵੀ ਆਪਣੇ ਵਲੋਂ ਕੁਝ ਹਟਦਾ ਹੋਇਆ ਦਿਸਿਆ । ਇਹ ਨਿਆਂ ਦਾ ਦਰਬਾਰ ਸੀ, ਪਰ ਉਸ ਦੇ ਕਰਮਚਾਰੀ ਤਾਂ ਅਲੋਪੀਦੀਨ ਦਾ ਪੱਖ ਲੈ ਰਹੇ ਸਨ । ਹਿਮਾਇਤ ਤੇ ਨਿਆਂ ਦਾ ਕੀ ਮੇਲ । ਜਿਥੇ ਇਕ ਦੂਜੇ ਦੀ ਹਿਮਾਇਤ ਹੋਏ, ਉਥੇ ਤਾਂ ਨਿਆਂ ਹੋਣ ਦੀ ਕੋਈ ਸੋਚ ਵੀ ਨਹੀਂ ਸਕਦਾ । ਮੁਕਦਮਾ ਛੇਤੀ ਹੀ ਖ਼ਤਮ ਹੋ ਗਿਆ । ਜ਼ਿਲਾ ਮੈਜਿਸਟਰੇਟ ਨੇ ਆਪਣੇ ਫ਼ੈਸਲੇ ਵਿੱਚ ਲਿਖਿਆ :—

"ਪੰਡਤ ਅਲੋਪੀਦੀਨ ਦੇ ਖ਼ਿਲਾਫ਼ ਦਿੱਤੇ ਗਏ ਸਬੂਤ ਕਮਜ਼ੋਰ ਤੇ ਸ਼ਕ ਪੈਦਾ ਕਰਨ ਵਾਲੇ ਹਨ । ਉਹ ਇਕ ਵੱਡੇ ਆਦਮੀ ਹਨ । ਇਹ ਹੋ ਹੀ ਨਹੀਂ ਸਕਦਾ ਕਿ ਉਨ੍ਹਾਂ ਨੇ ਥੋੜੇ ਜਿਹੇ ਲਾਭ ਲਈ ਅਜਿਹਾ ਕੰਮ ਕੀਤਾ ਹੋਵੇ । ਹਾਲਾਂਕਿ ਨਮਕ ਦੇ ਦਾਰੋਗਾ ਮੁਨਸ਼ੀ ਬੰਸੀਧਰ ਦਾ ਜ਼ਿਆਦਾ ਕਸੂਰ ਨਹੀਂ, ਤਾਂ ਵੀ ਇਹ ਬੜੇ ਦੁੱਖ ਦੀ ਗੱਲ ਹੈ ਕਿ ਉਨ੍ਹਾਂ ਦੀ ਗੁਸਤਾਖ਼ੀ ਤੇ ਨਾਸਮਝੀ ਦੇ ਕਾਰਨ ਇਕ ਸ਼ਰੀਫ਼ ਆਦਮੀ ਨੂੰ ਤਕਲੀਫ਼ ਉਠਾਉਣੀ ਪਈ । ਅਸੀਂ ਖ਼ੁਸ਼ ਹਾਂ ਕਿ ਉਹ ਆਪਣੇ ਕੰਮ ਵਿੱਚ ਬੜੇ ਹੁਸ਼ਿਆਰ ਤੇ ਚੁਕੰਨੇ ਰਹਿੰਦੇ ਹਨ, ਪਰ ਨਮਕ ਦੇ ਮਹਿਕਮੇ ਦੀ ਵਧੀ ਹੋਈ ਨਮਕ ਹਲਾਲੀ ਵਿੱਚ ਉਨ੍ਹਾਂ ਨੇ ਸਮਝਦਾਰੀ ਤੋਂ ਕੰਮ ਨਹੀਂ ਲਿਆ । ਅਗੋਂ ਤੋਂ ਉਨ੍ਹਾਂ ਨੂੰ ਹੁਸ਼ਿਆਰ ਰਹਿਣਾ ਚਾਹੀਦਾ ਹੈ ।"

ਵਕੀਲਾਂ ਨੇ ਇਹ ਫ਼ੈਸਲਾ ਸੁਣਿਆ ਤਾਂ ਉਛਲ ਪਏ । ਪੰਡਤ ਅਲੋਪੀਦੀਨ ਮੁਸਕਰਾਂਦੇ ਹੋਏ ਬਾਹਰ ਨਿਕਲੇ। ਸੰਬੰਧੀਆਂ, ਮਿਤਰਾਂ ਨੇ ਦਿਲ ਖੋਲ੍ਹ ਕੇ ਰੁਪਿਆਂ ਦਾ ਹੜ੍ਹ ਵਗਾਇਆ, ਉਸ ਦੀਆਂ ਲਹਿਰਾਂ ਨੇ ਅਦਾਲਤ ਤਕ ਦੀ ਨੀਂਹ ਹਿਲਾ ਦਿੱਤੀ । ਜਦੋਂ ਬੰਸੀਧਰ ਅਭਿਮਾਨ ਨਾਲ ਆਪਣਾ ਸਿਰ ਉਪਰ ਉਠਾਏ ਅਦਾਲਤ ਤੋਂ ਬਾਹਰ ਨਿਕਲੇ ਤਾਂ ਲੋਕਾਂ ਨੇ ਉਨ੍ਹਾਂ ਨੂੰ ਤਾਨ੍ਹੇ ਦਿੱਤੇ। ਚਪੜਾਸੀਆਂ ਨੇ ਝੁਕ ਝੁਕ ਕੇ ਸਲਾਮ ਕੀਤੇ । ਪਰ ਉਸ ਵਕਤ ਇਕ ਇਕ ਕੌੜਾ ਵਾਕ, ਇਕ ਇਕ ਇਸ਼ਾਰਾ ਉਨ੍ਹਾਂ ਦੇ ਅਭਿਮਾਨ ਦੀ ਅੱਗ ਨੂੰ ਹੋਰ ਤੇਜ਼ ਕਰ ਰਿਹਾ ਸੀ। ਮੁਕਦਮੇ ਵਿੱਚ ਸਫ਼ਲ ਹੋ ਕੇ ਸ਼ਾਇਦ ਉਹ ਇੰਨਾਂ ਆਕੜ ਕੇ ਨਾ ਚਲਦੇ । ਅਜ ਉਨ੍ਹਾਂ ਨੂੰ ਦੁਨੀਆਂ ਦਾ ਇਕ ਦੁਖਦਾਈ ਪਰ ਅਨੋਖਾ ਅਨੁਭਵ ਹੋਇਆ। ਨਿਆਂ ਤੇ ਬੁਧੀਮਾਨੀ, ਵੱਡੇ ਵੱਡੇ ਉਹਦੇ, ਲੰਮੀਆਂ ਦਾਹੜੀਆਂ ਤੇ ਢਿਲੇ ਢਾਲੇ ਚੋਗੇ, ਇਹ ਸਭ ਸੱਚੇ ਆਦਰ ਦੇ ਯੋਗ ਨਹੀਂ ਸਨ।

ਬੰਸੀਧਰ ਨੇ ਧਨ ਨਾਲ ਵੈਰ ਮੁਲ ਲਿਆ ਸੀ, ਉਸ ਦਾ ਮੁਲ ਚੁਕਾਣਾ ਜ਼ਰੂਰੀ ਸੀ। ਮੁਸ਼ਕਲ ਨਾਲ ਇਕ ਹਫ਼ਤਾ ਬੀਤਿਆ ਹੋਵੇਗਾ ਕਿ ਮੁਅਤਲੀ ਦਾ ਪਰਵਾਨਾ ਆ ਗਿਆ । ਕੰਮ ਕਰਨ ਦੀ ਸਜ਼ਾ ਮਿਲੀ। ਵਿਚਾਰੇ ਦੁਖੀ ਹੋ ਕੇ ਘਰ ਨੂੰ ਚਲ ਪਏ। ਬੁਜ਼ੁਰਗ ਮੁਨਸ਼ੀ ਜੀ ਪਹਿਲਾਂ ਹੀ ਬੁੜ-ਬੁੜ ਕਰ ਰਹੇ ਸਨ ਕਿ ਜਾਣ ਲਗਿਆਂ ਇਸ ਮੁੰਡੇ ਨੂੰ ਸਮਝਾਇਆ ਵੀ ਸੀ, ਪਰ ਇਸ ਨੇ ਇਕ ਨਾ ਸੁਣੀ । ਬਸ, ਆਪਣੇ ਦਿਲ ਦੀ ਕਰਦਾ ਹੈ । ਅਸੀਂ ਤਾਂ ਮਹਾਜਨ ਤੇ ਲੈਣਦਾਰਾਂ ਦੇ ਤਕਾਜ਼ੇ ਸੁਣੀਏ, ਬੁਢਾਪੇ ਵਿੱਚ ਭਗਤ ਬਣ ਕੇ ਬੈਠੀਏ ਤੇ ਇਥੇ ਸਿਰਫ਼ ਉਹੀ ਸੁੱਕੀ ਤਨਖ਼ਾਹ ! ਅਸੀਂ ਵੀ ਤਾਂ ਨੌਕਰੀ ਕੀਤੀ ਹੈ, ਕੋਈ ਉਚੇ ਉਹਦੇ ਤੇ ਨਹੀਂ ਸੀ, ਪਰ ਜੋ ਵੀ ਕੰਮ ਕੀਤਾ ਹੈ, ਦਿਲ ਖੋਲ੍ਹ ਕੇ ਕੀਤਾ ਹੈ । ਇਹ ਈਮਾਨਦਾਰ ਬਣਨ ਲੱਗਾ ਹੈ। ਘਰ ਵਿੱਚ ਹਨੇਰਾ ਰਹੇ, ਪਰ ਮਸੀਤ ਵਿੱਚ

ਜ਼ਰੂਰ ਦੀਵਾ ਜਗਾਉਣਾ ਹੈ। ਲਾਨ੍ਹਤ ਹੈ ਅਜਿਹੀ ਸਮਝ ਤੇ। ਪੜ੍ਹਾਉਣਾ ਲਿਖਾਉਣਾ ਸਭ ਬੇਕਾਰ ਗਿਆ। ਇਸ ਤੋਂ ਥੋੜੇ ਦਿਨਾਂ ਬਾਦ ਜਦੋਂ ਮੁਨਸ਼ੀ ਜੀ ਇਸ ਬੁਰੀ ਹਾਲਤ ਵਿੱਚ ਘਰ ਪਹੁੰਚੇ ਤਾਂ ਬੁੱਢੇ ਪਿਓ ਨੂੰ ਜਦੋਂ ਇਹ ਖ਼ਬਰ ਮਿਲੀ ਤਾਂ ਮੱਥੇ ਤੇ ਹੱਥ ਮਾਰਿਆ। ਕਹਿਣ ਲੱਗੇ—ਦਿਲ ਤਾਂ ਕਰਦਾ ਹੈ ਤੇਰਾ ਤੇ ਆਪਣਾ ਸਿਰ ਭੰਨ ਲਵਾਂ। ਬੜੀ ਦੇਰ ਤਕ ਪਛਤਾਵੇ ਵਿੱਚ ਹੱਥ ਮਲਦੇ ਰਹੇ। ਗੁੱਸੇ ਵਿੱਚ ਕੁਝ ਸਖ਼ਤ ਗੱਲਾਂ ਵੀ ਕੀਤੀਆਂ ਤੇ ਜੇ ਬੰਸੀਧਰ ਉਥੋਂ ਚਲੇ ਨਾ ਜਾਂਦੇ ਤਾਂ ਜ਼ਰੂਰ ਗ਼ੁੱਸੇ ਵਿੱਚ ਕੁਝ ਕਰ ਬੈਠਦੇ। ਬੁੱਢੀ ਮਾਂ ਨੂੰ ਵੀ ਬੜਾ ਦੁਖ ਹੋਇਆ। ਜਗਨ ਨਾਥ ਤੇ ਰਾਮੇਸ਼ਵਰ ਯਾਤਰਾ ਦੀ ਖ਼ਾਹਿਸ਼ ਮਿੱਟੀ ਵਿੱਚ ਮਿਲ ਗਈ। ਪਤਨੀ ਨੇ ਤਾਂ ਕਈ ਦਿਨ ਸਿੱਧੇ ਮੂੰਹ ਗੱਲ ਹੀ ਨਾ ਕੀਤੀ।

ਇਸ ਤਰ੍ਹਾਂ ਇਕ ਹਫ਼ਤਾ ਬੀਤ ਗਿਆ। ਸ਼ਾਮ ਦਾ ਵੇਲਾ ਸੀ। ਬੁਜ਼ੁਰਗ ਮੁਨਸ਼ੀ ਜੀ ਬੈਠੇ ਰਾਮ ਨਾਮ ਦੀ ਮਾਲਾ ਜਪ ਰਹੇ ਸਨ। ਕੀ ਵੇਖਦੇ ਹਨ ਕਿ ਉਨ੍ਹਾਂ ਦੇ ਦਰਵਾਜ਼ੇ ਤੇ ਇਕ ਸਜਿਆ ਹੋਇਆ ਰਥ ਆ ਕੇ ਰੁਕਿਆ। ਹਰੇ ਤੇ ਗੁਲਾਬੀ ਪਰਦੇ, ਖ਼ੂਬਸੂਰਤ ਬਲਦਾਂ ਦੀ ਜੋੜੀ, ਉਨ੍ਹਾਂ ਦੀਆਂ ਗਰਦਨਾਂ ਵਿੱਚ ਨੀਲੇ ਧਾਗੇ, ਸਿੰਗ ਪਿਤਲ ਨਾਲ ਜੜੇ ਹੋਏ ਤੇ ਕਈ ਸੇਵਕ ਮੋਢਿਆਂ ਤੇ ਡਾਂਗਾਂ ਰਖੇ ਨਾਲ ਸਨ। ਮੁਨਸ਼ੀ ਜੀ ਅਗਵਾਈ ਲਈ ਦੌੜੇ। ਵੇਖਿਆ ਤਾਂ ਅਲੋਪੀਦੀਨ ਸਨ। ਝੁਕ ਕੇ ਨਮਸਕਾਰ ਕੀਤੀ ਤੇ ਚਾਪਲੂਸੀ ਦੀਆਂ ਗੱਲਾਂ ਕਰਨ ਲੱਗੇ—"ਧੰਨ ਭਾਗ, ਜੋ ਤੁਸੀਂ ਸਾਡੇ ਘਰ ਚਰਨ ਪਾਏ। ਤੁਸੀਂ ਤਾਂ ਪੂਜਣ ਯੋਗ ਹੋ। ਤੁਹਾਨੂੰ ਕਿਹੜਾ ਮੂੰਹ ਵਿਖਾਈਏ, ਮੂੰਹ ਤੇ ਤਾਂ ਕਾਲਖ ਲੱਗੀ ਹੈ। ਪਰ ਕੀ ਕਰੀਏ, ਮੁੰਡਾ ਹੀ ਕਪੂਤ ਨਿਕਲਿਆ, ਨਹੀਂ ਤਾਂ ਤੁਹਾਡੇ ਤੋਂ ਕਿਉਂ ਇਸ ਤਰ੍ਹਾਂ ਮੂੰਹ ਛੁਪਾਉਣਾ ਪੈਂਦਾ ? ਪਰਮਾਤਮਾ ਬਿਨਾ ਔਲਾਦ ਦੇ ਭਾਵੇਂ ਰਖੇ, ਪਰ ਇਹੋ ਜਿਹੀ ਔਲਾਦ ਨਾ ਦੇਵੇ।"

ਅਲੋਪੀਦੀਨ ਨੇ ਵਿੱਚੋਂ ਟੋਕ ਕੇ ਕਿਹਾ, "ਨਹੀਂ ਭਰਾ ਜੀ ! ਤੁਸੀਂ

ਇਹ ਨਾ ਕਹੋ।"

ਬੁਜ਼ੁਰਗ ਮੁਨਸ਼ੀ ਜੀ ਨੇ ਹੈਰਾਨ ਹੋ ਕੇ ਕਿਹਾ, "ਐਸੀ ਔਲਾਦ ਨੂੰ ਕੀ ਕਹਾਂ ?"

ਅਲੋਪੀਦੀਨ ਨੇ ਬੜੇ ਪਿਆਰ ਨਾਲ ਕਿਹਾ, "ਖਾਨਦਾਨ ਦਾ ਤਿਲਕ ਤੇ ਆਪਣੇ ਪੁਰਖਾਂ ਦਾ ਨਾਂ ਰੋਸ਼ਨ ਕਰਨ ਵਾਲਾ। ਸੰਸਾਰ ਵਿੱਚ ਕਿੰਨੇ ਸੱਚੇ ਮਨੁੱਖ ਹਨ ਜੋ ਧਰਮ ਤੇ ਆਪਣਾ ਸਭ ਕੁਝ ਕੁਰਬਾਨ ਕਰ ਸਕਣ ? ਦਾਰੋਗ਼ਾ ਜੀ ! ਇਸ ਨੂੰ ਖ਼ੁਸ਼ਾਮਦ ਨਾ ਸਮਝਣਾ। ਖ਼ੁਸ਼ਾਮਦ ਕਰਨ ਲਈ ਮੈਨੂੰ ਇੰਨੀ ਦੂਰ ਤਕਲੀਫ਼ ਕਰ ਕੇ ਆਉਣ ਦੀ ਲੋੜ ਨਹੀਂ ਸੀ। ਉਸ ਰਾਤ ਇਨ੍ਹਾਂ ਨੇ ਆਪਣੇ ਅਧਿਕਾਰ ਦੀ ਤਾਕਤ ਨਾਲ ਮੈਨੂੰ ਹਿਰਾਸਤ ਵਿੱਚ ਲੈ ਲਿਆ ਸੀ, ਪਰ ਅਜ ਮੈਂ ਆਪਣੀ ਮਰਜ਼ੀ ਨਾਲ ਇਨ੍ਹਾਂ ਦੀ ਹਿਰਾਸਤ ਵਿੱਚ ਆਇਆ ਹਾਂ। ਮੈਂ ਹਜ਼ਾਰਾਂ ਅਮੀਰ ਤੇ ਰਈਸ ਵੇਖੇ, ਹਜ਼ਾਰਾਂ ਉੱਚੇ ਉਹਦਿਆਂ ਵਾਲਿਆਂ ਨਾਲ ਕੰਮ ਪਿਆ, ਪਰ ਮੈਂ ਹਾਰ ਮੰਨੀ ਹੈ ਤਾਂ ਇਨ੍ਹਾਂ ਤੋਂ। ਮੈਂ ਸਭ ਨੂੰ ਆਪਣਾ ਤੇ ਆਪਣੇ ਧਨ ਦਾ ਗ਼ੁਲਾਮ ਬਣਾ ਕੇ ਛਡਿਆ ਹੈ ! ਮੈਨੂੰ ਆਗਿਆ ਦਿਓ ਤਾਂ ਮੈਂ ਕੁਝ ਅਰਜ਼ ਕਰਾਂ।"

ਬੰਸੀਧਰ ਨੇ ਅਲੋਪੀਦੀਨ ਨੂੰ ਆਉਂਦਿਆਂ ਵੇਖਿਆ ਤਾਂ ਉਠ ਕੇ ਸਤਿਕਾਰ ਕੀਤਾ, ਪਰ ਸਵੈਭਿਮਾਨ ਨਾਲ। ਸਮਝ ਗਏ ਕਿ ਇਹ ਸ੍ਰੀਮਾਨ ਜੀ ਮੈਨੂੰ ਸ਼ਰਮਿੰਦਾ ਕਰਨ ਆਏ ਹਨ। ਮਾਫ਼ੀ ਮੰਗਣ ਦੀ ਕੋਸ਼ਿਸ਼ ਨਹੀਂ ਕੀਤੀ, ਬਲਕਿ ਉਨ੍ਹਾਂ ਨੂੰ ਆਪਣੇ ਪਿਤਾ ਦੀਆਂ ਇਹ ਦੁਨੀਆਂਦਾਰੀ ਦੀਆਂ ਗੱਲਾਂ ਚੰਗੀਆਂ ਨਹੀਂ ਲਗ ਰਹੀਆਂ ਸਨ। ਪਰ ਜਦੋਂ ਉਨ੍ਹਾਂ ਨੇ ਪੰਡਤ ਜੀ ਦੀ ਗੱਲ ਸੁਣੀ ਤਾਂ ਮਨ ਤੋਂ ਮੈਲ ਲੱਥ ਗਿਆ। ਪੰਡਤ ਜੀ ਦੇ ਚਿਹਰੇ ਵਲ ਸਰਸਰੀ ਨਜ਼ਰ ਨਾਲ ਤਕਿਆ ਤਾਂ ਸਦਭਾਵ ਝਲਕ ਰਿਹਾ ਸੀ। ਅਭਿਮਾਨ ਨੇ ਸ਼ਰਮ ਦੇ ਸਾਹਮਣੇ ਸਿਰ ਝੁਕਾ ਦਿਤਾ। ਸ਼ਰਮਾਂਦੇ ਹੋਏ ਬੋਲੇ– "ਇਹ ਤੁਹਾਡੀ ਦਰਿਆ-ਦਿਲੀ ਹੈ ਜੋ ਇਸ ਤਰ੍ਹਾਂ ਕਹਿ ਰਹੇ ਹੋ, ਮੇਰੇ ਤੋਂ ਜੋ

ਗੁਸਤਾਖ਼ੀ ਹੋਈ ਉਸ ਲਈ ਮਾਫ਼ੀ ਮੰਗਦਾ ਹਾਂ। ਮੈਂ ਫ਼ਰਜ਼ ਦੀ ਬੇੜੀ ਵਿੱਚ ਜਕੜਿਆ ਹੋਇਆ ਸਾਂ, ਬਾਕੀ ਮੈਂ ਤੁਹਾਡਾ ਦਾਸ ਹਾਂ, ਤੁਹਾਡਾ ਹੁਕਮ ਸਿਰ ਮੱਥੇ ਤੇ।"



ਅਲੋਪੀਦੀਨ ਨੇ ਬੜੀ ਨਰਮੀ ਨਾਲ ਕਿਹਾ, "ਨਦੀ ਕਿਨਾਰੇ ਤੁਸੀਂ ਮੇਰੀ ਬੇਨਤੀ ਨਹੀਂ ਮੰਨੀ, ਪਰ ਅਜ ਮੰਨਣੀ ਪਵੇਗੀ।"

ਬੰਸੀਧਰ ਬੋਲੇ, "ਮੈਂ ਕਿਸ ਕਾਬਲ ਹਾਂ, ਪਰ ਜੋ ਸੇਵਾ ਮੇਰੇ ਤੋਂ ਹੋ ਸਕੇਗੀ, ਉਸ ਵਿੱਚ ਕੋਈ ਕਸਰ ਨਾ ਛਡਾਂਗਾ।"

ਅਲੋਪੀਦੀਨ ਨੇ ਇਕ ਸਟੈਂਪ ਲਗਿਆ ਹੋਇਆ ਕਾਗਜ਼ ਕਢਿਆ ਤੇ ਬੰਸੀਧਰ ਦੇ ਸਾਹਮਣੇ ਰਖ ਕੇ ਬੋਲੇ, "ਇਹ ਤੁਹਾਡੇ ਲਈ ਹੈ, ਇਸ ਤੇ ਦਸਤਖ਼ਤ ਕਰ ਦਿਓ। ਮੈਂ ਬ੍ਰਾਹਮਣ ਹਾਂ ਤੇ ਜਦ ਤਕ ਇਹ ਸਵਾਲ ਪੂਰਾ ਨਹੀਂ ਕਰੋਗੇ, ਦਰਵਾਜ਼ੇ ਤੋਂ ਹਟਾਂਗਾ ਨਹੀਂ।"

ਮੁਨਸ਼ੀ ਬੰਸੀਧਰ ਨੇ ਉਹ ਕਾਗਜ਼ ਪੜ੍ਹਿਆ, ਅਹਿਸਾਨ ਨਾਲ ਅੱਖਾਂ ਵਿੱਚ ਅੱਥਰੂ ਆ ਗਏ। ਪੰਡਤ ਅਲੋਪੀਦੀਨ ਨੇ ਉਨ੍ਹਾਂ ਨੂੰ ਆਪਣੀ

ਸਾਰੀ ਜਾਇਦਾਦ ਦਾ ਸਥਾਈ ਮੈਨੇਜਰ ਬਣਾ ਦਿੱਤਾ। ਛੇ ਹਜ਼ਾਰ ਰੁਪਏ ਸਾਲਾਨਾ ਤਨਖ਼ਾਹ ਦੇ ਇਲਾਵਾ ਰੋਜ਼ਾਨਾ ਖ਼ਰਚ ਅਲੱਗ, ਸਵਾਰੀ ਲਈ ਘੋੜੇ, ਰਹਿਣ ਲਈ ਬੰਗਲਾ, ਨੌਕਰ-ਚਾਕਰ ਮੁਫ਼ਤ। ਕੰਬਦੀ ਆਵਾਜ਼ ਵਿਚ ਬੋਲੇ, "ਪੰਡਤ ਜੀ, ਮੇਰੇ ਵਿਚ ਇੰਨੀ ਯੋਗਤਾ ਨਹੀਂ ਹੈ ਕਿ ਮੈਂ ਤੁਹਾਡੀ ਰਹਿਮਦਿਲੀ ਦੀ ਤਾਰੀਫ਼ ਕਰ ਸਕਾਂ। ਪਰ ਤੁਹਾਨੂੰ ਸੱਚ ਕਹਿੰਦਾ ਹਾਂ ਕਿ ਮੈਂ ਇਸ ਉੱਚੇ ਓਹਦੇ ਦੇ ਯੋਗ ਨਹੀਂ ਹਾਂ।"

ਅਲੋਪੀਦੀਨ ਹੱਸ ਕੇ ਬੋਲੇ—ਮੈਨੂੰ ਇਸ ਵਕਤ ਇਕ ਅਯੋਗ ਆਦਮੀ ਦੀ ਜ਼ਰੂਰਤ ਹੈ।

ਬੰਸੀਧਰ ਨੇ ਗੰਭੀਰ ਹੋ ਕੇ ਕਿਹਾ, "ਮੈਂ ਤੁਹਾਡਾ ਦਾਸ ਹਾਂ। ਤੁਹਾਡੇ ਵਰਗੇ ਇਜ਼ਤਦਾਰ ਸੱਜਣ ਮਨੁੱਖ ਦੀ ਸੇਵਾ ਕਰਨਾ ਮੇਰੇ ਲਈ ਬੜੀ ਖ਼ੁਸ਼ਕਿਸਮਤੀ ਦੀ ਗੱਲ ਹੈ। ਪਰ ਮੈਂ ਨਾ ਜ਼ਿਆਦਾ ਪੜ੍ਹਿਆ ਲਿਖਿਆ ਹਾਂ ਤੇ ਨਾ ਮੈਨੂੰ ਇੰਨੀ ਸਮਝ ਹੈ, ਨਾ ਉਹ ਅਨੁਭਵ ਜੋ ਇਨ੍ਹਾਂ ਕਮੀਆਂ ਨੂੰ ਪੂਰਾ ਕਰ ਸਕੇ। ਇੰਨੇ ਮਹਾਨ ਕੰਮ ਲਈ ਤਾਂ ਇਕ ਬੜੇ ਸੂਝਵਾਨ ਤੇ ਅਨੁਭਵੀ ਮਨੁੱਖ ਦੀ ਜ਼ਰੂਰਤ ਹੈ।

ਅਲੋਪੀਦੀਨ ਨੇ ਕਲਮਦਾਨ ਵਿੱਚੋਂ ਕਲਮ ਕੱਢੀ ਤੇ ਉਸ ਨੂੰ ਬੰਸੀਧਰ ਦੇ ਹੱਥ ਵਿੱਚ ਦੇ ਕੇ ਬੋਲੇ, "ਮੈਨੂੰ ਨਾ ਵਿਦਿਆ ਦੀ ਚਾਅ ਹੈ ਤੇ ਨਾ ਹੀ ਅਨੁਭਵ ਦੀ। ਨਾ ਸੂਝ ਤੇ ਨਾ ਕੰਮ ਦੀ ਕੁਸ਼ਲਤਾ ਦੀ। ਉਨ੍ਹਾਂ ਗੁਣਾਂ ਦੇ ਮਹੱਤਵ ਦੀ ਪਹਿਚਾਣ ਮੈਂ ਕਰ ਚੁਕਾ ਹਾਂ। ਹੁਣ ਖ਼ੁਸ਼ਕਿਸਮਤੀ ਤੇ ਚੰਗੇ ਮੌਕੇ ਨਾਲ ਮੈਨੂੰ ਉਹ ਮੋਤੀ ਮਿਲ ਗਿਆ ਹੈ, ਜਿਸ ਦੇ ਸਾਹਮਣੇ ਯੋਗਤਾ ਤੇ ਵਿਦਿਆ ਦੀ ਚਮਕ ਫਿਕੀ ਪੈ ਜਾਂਦੀ ਹੈ। ਇਹ ਕਲਮ ਲਓ, ਜ਼ਿਆਦਾ ਸੋਚ ਵਿਚਾਰ ਨਾ ਕਰੋ, ਦਸਤਖ਼ਤ ਕਰ ਦਿਓ। ਮੇਰੀ ਪਰਮਾਤਮਾ ਅਗੇ ਇਹ ਹੀ ਬੇਨਤੀ ਹੈ ਕਿ ਉਹ ਤੁਹਾਨੂੰ ਹਮੇਸ਼ਾਂ ਉਹੀ ਨਦੀ ਕਿਨਾਰੇ ਵਾਲਾ ਬੇਮੁਰੱਵਤ, ਅੱਖੜ, ਕਠੋਰ, ਪਰ ਧਰਮ ਦੀ ਪਾਲਨਾ ਕਰਨ ਵਾਲਾ ਦਾਰੋਗ਼ਾ ਬਣਾਈ ਰਖੇ।"

ਬੰਸੀਧਰ ਦੀਆਂ ਅੱਖਾਂ ਛਲਕ ਆਈਆਂ। ਦਿਲ ਦੇ ਛੋਟੇ ਜਿਹੇ ਪਾਤਰ ਵਿੱਚ ਇੰਨਾ ਅਹਿਸਾਨ ਨਾ ਸਮਾ ਸਕਿਆ। ਇਕ ਵਾਰੀ ਫੇਰ ਪੰਡਤ ਜੀ ਨੂੰ ਭਗਤੀ ਤੇ ਸ਼ਰਧਾ ਦੀ ਨਜ਼ਰ ਨਾਲ ਵੇਖਿਆ ਤੇ ਕੰਬਦੇ ਹੋਏ ਹੱਥ ਨਾਲ ਮੈਨੇਜਰੀ ਦੇ ਕਾਗਜ਼ ਤੇ ਦਸਤਖ਼ਤ ਕਰ ਦਿੱਤੇ।

ਅਲੋਪੀਦੀਨ ਖ਼ੁਸ਼ ਹੋ ਕੇ ਉਛਲ ਪਏ ਤੇ ਉਨ੍ਹਾਂ ਨੂੰ ਗਲ ਨਾਲ ਲਾ ਲਿਆ।

## ਅਭਿਆਸ

I. ਦੱਸੋ ਭਲਾ :—

1. ਅਲੋਪੀਦੀਨ ਮੁਕੱਦਮੇ ਵਿੱਚ ਕਿਸ ਤਰ੍ਹਾਂ ਜਿਤ ਗਿਆ ?
2. ਅਲੋਪੀਦੀਨ ਬੰਸੀਧਰ ਨੂੰ ਸਥਾਈ ਮੈਨੇਜਰ ਕਿਉਂ ਬਣਾਉਣਾ ਚਾਹੁੰਦਾ ਸੀ ?
3. ਕੀ ਬੰਸੀਧਰ ਮੈਨੇਜਰ ਦਾ ਉਚਾ ਓਹਦਾ ਪਾਣ ਦੇ ਯੋਗ ਸੀ, ਅਗਰ ਹਾਂ ਤਾਂ ਕਿਉਂ ?

II. ਵਾਕ ਬਣਾਓ :—

ਨਿੰਦਿਆ, ਬੁਰਾਈ, ਰੋਜ਼ਨਾਮਚਾ, ਦਸਤਾਵੇਜ਼, ਅਰਦਲੀ, ਡਾਂਵਾਂਡੋਲ, ਬੁਧੀਮਾਨੀ, ਪਰਵਾਨਾ, ਖ਼ੁਸ਼ਾਮਦ, ਸਤਿਕਾਰ, ਅਹਿਸਾਨ, ਸੂਝਵਾਨ, ਬੇਮੁਰੱਵਤ, ਸ਼ਰਧਾ।

III. ਖ਼ਾਲੀ ਥਾਂਵਾਂ ਭਰੋ :—

1. ਪੰਡਤ ਅਲੋਪੀਦੀਨ ਇਸ.........ਦੇ.........ਸਨ।
2. ਇਸ ਮੁਕੱਦਮੇ ਲਈ.........ਦੀ.........ਤਿਆਰ ਕੀਤੀ ਗਈ।
3. ਚਪੜਾਸੀਆਂ ਨੇ ਝੁਕ ਝੁਕ ਕੇ.........ਕੀਤੇ।
4. ਘਰ ਵਿੱਚ.........ਰਹੇ ਪਰ.........ਵਿੱਚ ਜ਼ਰੂਰ ਦੀਵਾ ਜਗਾਉਣਾ ਹੈ।
5. ਪਤਨੀ ਨੇ ਕਈ ਦਿਨ.........ਮੂੰਹ ਗੱਲ ਨਾ ਕੀਤੀ।
6. ਤੁਹਾਨੂੰ ਕਿਹੜਾ ਮੂੰਹ ਵਿਖਾਈਏ, ਮੂੰਹ ਤੇ ਤਾਂ.........ਲਗੀ ਹੋਈ ਹੈ।
7. ਮੈਂ ਤੁਹਾਡਾ ਦਾਸ ਹਾਂ, ਤੁਹਾਡਾ.........ਮੇਰੇ ਸਿਰ ਮੱਥੇ ਤੇ।
8. ਮੈਂ ਬ੍ਰਾਹਮਣ ਹਾਂ ਤੇ ਜਦ ਤਕ ਇਹ ਸਵਾਲ......ਨਹੀਂ ਕਰੋਗੇ......ਤੋਂ ਨਹੀਂ ਹਟਾਂਗਾ।

9. ਮੁਨਸ਼ੀ ਬੰਸੀਧਰ ਨੇ ਉਹ ਕਾਗਜ਼ ਪੜਿਆ ਤਾਂ ਅੱਖਾਂ ਵਿੱਚ.........ਆ ਗਏ ।
10. ਅਲੋਪੀਦੀਨ ਖ਼ੁਸ਼ ਹੋ ਕੇ.........ਪਏ ਤੇ ਉਨ੍ਹਾਂ ਨੂੰ.........ਨਾਲ ਲਾ ਲਿਆ ।

**IV.** ਇਸ ਕਹਾਣੀ ਨੂੰ ਛੋਟਾ ਕਰ ਕੇ ਲਿਖੋ ।

**V.** 1. ਨਾਉਂ ਕਿਸ ਨੂੰ ਕਹਿੰਦੇ ਹਨ ? ਇਹ ਕਿੰਨੇ ਪਰਕਾਰ ਦੇ ਹੁੰਦੇ ਹਨ ? ਇਕੱਠ ਵਾਚਕ ਨਾਉਂ ਦੀਆਂ ਪੰਜ ਉਦਾਹਰਨਾਂ ਲਿਖੋ ।

2. ਇਨ੍ਹਾਂ ਸ਼ਬਦਾਂ ਦੇ ਇਸਤ੍ਰੀ ਲਿੰਗ ਲਿਖੋ :—

ਦਾਸ, ਕੁੱਤਾ, ਕਾਂ, ਬਾਦਸ਼ਾਹ, ਮਰਦ ।

# ਤਾਰੇ ਕਿਉਂ ਤੇ ਕਿਸ ਤਰ੍ਹਾਂ ਟੁੱਟਦੇ ਹਨ ?

ਬਰਸਾਤ ਤੋਂ ਬਾਦ ਜਦੋਂ ਅਸਮਾਨ ਬਿਲਕੁਲ ਸਾਫ਼ ਹੁੰਦਾ ਹੈ, ਰਾਤ ਨੂੰ ਕਿਸੇ ਖੁਲ੍ਹੀ ਜਗ੍ਹਾ ਜਾ ਕੇ ਅਸੀਂ ਅਸਮਾਨ ਵਲ ਵੇਖੀਏ ਤਾਂ ਸਾਨੂੰ ਆਕਾਸ਼ ਮੰਡਲ ਵਿੱਚ ਕਦੇ ਕਦੇ ਇਕ ਦਮ ਰੋਸ਼ਨੀ ਦੀ ਇਕ ਵੱਡੀ ਲਕੀਰ ਖਿੱਚਦੀ ਹੋਈ ਦਿਸਦੀ ਹੈ, ਜਿਸ ਤੋਂ ਇਹ ਪਤਾ ਲੱਗਦਾ ਹੈ ਕਿ ਕੋਈ ਤਾਰਾ ਟੁੱਟ ਕੇ ਇਕ ਥਾਂ ਤੋਂ ਦੂਜੀ ਥਾਂ ਗਿਆ ਹੈ।



ਪਰ ਅਸਲ ਵਿੱਚ ਟੁੱਟਣ ਵਾਲੇ ਪਰਕਾਸ਼-ਬਿੰਦੂ ਤਾਰੇ ਨਹੀਂ ਹਨ,ਕਿਉਂਕਿ ਤਾਰੇ ਤਾਂ ਸੂਰਜ ਵਾਂਗੂ ਭਖਦੇ ਹਨ। ਇਹ ਤਾਰੇ, ਤਾਰੇ ਨਾ ਹੋ ਕੇ ਟੁਕੜੇ ਮਾਤਰ ਹਨ, ਜਿਨ੍ਹਾਂ ਵਿੱਚੋਂ ਕੋਈ ਟੁਕੜਾ ਤਾਂ ਮਟਰ ਦੀ ਫਲੀ ਜਾਂ ਅਖਰੋਟ ਦੇ ਬਰਾਬਰ ਹੁੰਦਾ ਹੈ।

ਸਾਨੂੰ ਇਨ੍ਹਾਂ ਟੁੱਟਦੇ ਹੋਏ ਤਾਰਿਆਂ ਦੇ ਬਾਰੇ ਕੁਝ ਜਾਣਕਾਰੀ ਲੈਣਾ ਇਸ ਲਈ ਜ਼ਰੂਰੀ ਹੈ ਕਿ ਅਜੇ ਤਕ ਲੋਕ ਇਹ ਨਹੀਂ ਜਾਣਦੇ ਕਿ ਇਹ ਕੀ ਹਨ ? ਪਿੰਡਾਂ ਵਿੱਚ ਤਾਂ ਇਥੋਂ ਤਕ ਵਹਿਮ ਫੈਲਿਆ ਹੋਇਆ ਹੈ ਕਿ ਬਹੁਤ ਸਾਰੇ ਲੋਕ ਤਾਂ ਡਰ ਦੇ ਮਾਰੇ ਇਨ੍ਹਾਂ ਤਾਰਿਆਂ ਵਲ ਵੇਖਦੇ ਹੀ ਨਹੀਂ, ਤੇ ਸਮਝਦੇ ਹਨ ਕਿ ਉਹ ਕਿਸੇ ਮਨੁੱਖ ਦਾ ਜੀਵ ਹੈ, ਜਿਹੜਾ ਇਕ ਲੋਕ ਤੋਂ ਦੂਜੇ ਲੋਕ ਵਿੱਚ ਜਾਂਦਾ ਹੈ। ਇਸ ਲਈ ਸਾਨੂੰ ਇਥੇ ਇਹ ਦਸਣ ਦੀ ਲੋੜ ਹੈ ਕਿ ਇਹ ਟੁਕੜੇ ਜਿਹੜੀ ਰੋਸ਼ਨੀ ਦੀ ਇਕ ਵੱਡੀ ਲਕੀਰ ਆਪਣੇ ਪਿਛੇ ਛੱਡਦੇ ਹੋਏ ਅਸਮਾਨ ਵਿੱਚ ਟੁੱਟਦੇ ਹਨ, ਜ਼ਮੀਨ ਦੀ ਆਪਣੀ ਧੁਰੀ ਤੇ ਸੂਰਜ ਦੇ ਗਿਰਦ ਘੁੰਮਣ ਕਰ ਕੇ ਉਸ ਵਲ ਡਿਗਦੇ ਹਨ। ਇਨ੍ਹਾਂ ਦੀ ਰਫ਼ਤਾਰ ਇਕ ਸੈਕੰਡ ਵਿੱਚ ਦਸ ਤੋਂ ਵੀਹ ਮੀਲ ਤਕ ਹੁੰਦੀ ਹੈ। ਸ਼ਾਇਦ ਇਨ੍ਹਾਂ ਦੀ ਔਸਤ ਰਫ਼ਤਾਰ 25 ਮੀਲ ਫ਼ੀ ਸੈਕੰਡ ਹੁੰਦੀ ਹੈ।

## ਹਵਾ ਦੀ ਰੁਕਾਵਟ

ਜ਼ਮੀਨ ਦੀ ਆਕਰਸ਼ਨ ਸ਼ਕਤੀ ਕਰ ਕੇ ਉਹ ਟੁੱਟਦਾ ਹੋਇਆ ਤਾਰਾ ਵਾਯੂ ਮੰਡਲ ਵਲ ਜਾਂਦਾ ਹੈ ਤੇ ਹਵਾ ਉਸ ਵਿੱਚ ਰੁਕਾਵਟ ਪਾਂਦੀ ਹੈ। ਉਸ ਦੀ ਰਫ਼ਤਾਰ ਵਿੱਚ ਰੁਕਾਵਟ ਪੈਣ ਕਰ ਕੇ ਸੁਸਤੀ ਆ ਜਾਂਦੀ ਹੈ। ਨਤੀਜਾ ਇਹ ਹੁੰਦਾ ਹੈ ਕਿ ਉਹ ਪੱਥਰ ਦਾ ਟੁਕੜਾ ਸਫ਼ੇਦ ਤੇ ਤਪਿਆ ਹੋਇਆ ਜ਼ਮੀਨ ਤੋਂ ਵੇਖਣ ਵਾਲਿਆਂ ਨੂੰ ਨਜ਼ਰ ਆਉਂਦਾ ਹੈ। ਜਦੋਂ ਇਹ ਪਹਿਲਾਂ ਪਹਿਲ ਨਜ਼ਰ ਆਉਂਦਾ ਹੈ ਤਾਂ ਆਮ ਤੌਰ ਤੇ ਜ਼ਮੀਨ ਤੋਂ 74 ਮੀਲ ਦੀ ਦੂਰੀ ਤੇ ਹੁੰਦਾ ਹੈ ਤੇ ਜਦੋਂ ਉਹ ਜ਼ਮੀਨ ਤੋਂ 50 ਮੀਲ ਦੇ ਫ਼ਾਸਲੇ ਤੇ ਰਹਿ ਜਾਂਦਾ ਹੈ ਤਾਂ ਫੇਰ ਨਹੀਂ ਨਜ਼ਰ ਆਉਂਦਾ।

ਉਹ ਇਸ ਤਰ੍ਹਾਂ ਅੱਖਾਂ ਤੋਂ ਓਹਲੇ ਕਿਉਂ ਹੋ ਜਾਂਦਾ ਹੈ ? ਇਸ ਦਾ ਕਾਰਨ ਇਹ ਹੈ ਕਿ ਜਦੋਂ ਉਹ ਤੇਜ਼ੀ ਨਾਲ ਸਾਡੇ ਵਾਯੂ ਮੰਡਲ ਵਿੱਚ ਦਾਖ਼ਲ ਹੁੰਦਾ ਹੈ ਤਾਂ ਉਸ ਵਿੱਚ ਇੰਨੀ ਗਰਮੀ ਪੈਦਾ ਹੋ ਜਾਂਦੀ ਹੈ ਕਿ ਉਹ ਬਲਣ ਲਗਦਾ ਹੈ। ਇਸ ਤਰ੍ਹਾਂ ਉਸ ਦਾ ਕੁਝ ਹਿੱਸਾ ਤਾਂ ਗੈਸ ਵਿੱਚ

ਚਲਾ ਜਾਂਦਾ ਹੈ ਤੇ ਬਾਕੀ ਸਾਫ਼ ਸਵਾਹ ਦੇ ਰੂਪ ਵਿੱਚ ਜ਼ਮੀਨ ਤੇ ਡਿਗ ਪੈਂਦਾ ਹੈ।

### ਅਸਮਾਨ ਵਿੱਚ ਅਗਨੀ ਬਰਖਾ

ਸਾਲ ਦੇ ਖ਼ਾਸ ਮੌਸਮਾਂ ਵਿੱਚ ਤਾਰੇ ਇਕ ਇਕ ਦਿਖਾਈ ਨਾ ਦੇ ਕੇ ਝੁੰਡ ਦੀ ਸ਼ਕਲ ਵਿੱਚ ਦਿਸਦੇ ਹਨ। ਥੋੜੀ ਥੋੜੀ ਦੇਰ ਵਿੱਚ ਹੀ ਇਹ ਕਾਫ਼ੀ ਗਿਣਤੀ ਵਿੱਚ ਦਿਸਦੇ ਹਨ, ਤੇ ਲਗਭਗ ਸਾਰੇ ਅਸਮਾਨ ਦੇ ਇਕ ਹਿੱਸੇ ਵਿੱਚ ਰੋਸ਼ਨ ਹੋ ਜਾਂਦੇ ਹਨ ਤੇ ਇਸ ਤਰ੍ਹਾਂ ਲੱਗਦਾ ਹੈ ਕਿ ਅਸਮਾਨ ਤੋਂ ਅੱਗ ਵਸ ਰਹੀ ਹੈ।

ਅਸਮਾਨ ਵਿੱਚ ਦਿਸਣ ਵਾਲੇ ਇਹ ਟੁੱਟਦੇ ਸਿਤਾਰੇ ਇਕ ਨਹੀਂ, ਕਈ ਤਰ੍ਹਾਂ ਦੇ ਹੁੰਦੇ ਹਨ। ਇਨ੍ਹਾਂ ਵਿੱਚ ਕੁਝ ਦੀ ਰੋਸ਼ਨੀ ਪੀਲਾਪਨ ਤੇ ਲਾਲੀ ਲਏ ਹੁੰਦੀ ਹੈ ਤੇ ਕੁਝ ਦੀ ਸਫ਼ੇਦੀ, ਕੁਝ ਅਜਿਹੇ ਵੀ ਹੁੰਦੇ ਹਨ ਜਿਨ੍ਹਾਂ ਦੀ ਰੋਸ਼ਨੀ ਵਿੱਚ ਹਰਿਆਲੀ ਤੇ ਨੀਲਾਪਨ ਮਿਲਿਆ ਹੁੰਦਾ ਹੈ। ਇਹ ਰੰਗ ਦਾ ਫ਼ਰਕ ਉਨ੍ਹਾਂ ਦਿਸ਼ਾਵਾਂ ਤੇ ਨਿਰਭਰ ਹੈ, ਜਿਧਰੋਂ ਇਹ ਟੁੱਟਦੇ ਤਾਰੇ ਸਾਡੇ ਵਾਯੂ ਮੰਡਲ ਵਿੱਚ ਦਾਖ਼ਲ ਹੁੰਦੇ ਹਨ।

### ਟੁੱਟਦੇ ਤਾਰਿਆਂ ਦਾ ਰਸਤਾ

ਹੁਣ ਜਦੋਂ ਸਾਡੀ ਧਰਤੀ ਟੁੱਟਦੇ ਤਾਰਿਆਂ ਦੇ ਝੁੰਡ ਦੇ ਰਸਤੇ ਤੋਂ ਗੁਜ਼ਰਦੀ ਹੈ ਤੇ ਅਸੀਂ ਉਨ੍ਹਾਂ ਟੁਕੜਿਆਂ ਨੂੰ ਵੇਖਦੇ ਹਾਂ, ਜਿਹੜੇ ਸਾਡੇ ਵਲ ਆਉਂਦੇ ਹਨ, ਤਾਂ ਜਿਸ ਰਫ਼ਤਾਰ ਨਾਲ ਉਹ ਸਾਡੇ ਵਾਯੂ ਮੰਡਲ ਵਿੱਚ ਦਾਖ਼ਲ ਹੁੰਦੇ ਹਨ, ਉਹ ਉਸ ਰਫ਼ਤਾਰ ਤੋਂ ਬਹੁਤ ਜ਼ਿਆਦਾ ਹੁੰਦੀ ਹੈ, ਜਿਹੜੀ ਉਸ ਹਾਲਤ ਵਿੱਚ ਹੁੰਦੀ ਹੈ, ਜੇ ਇਹ ਟੁੱਟਦੇ ਤਾਰੇ ਉਸੇ ਰੁਖ ਵਲ ਜਾਂਦੇ, ਜਿਧਰ ਸਾਡੀ ਧਰਤੀ ਜਾ ਰਹੀ ਹੈ, ਜਾਂ ਜੇ ਉਹ ਇਕ ਪਾਸੇ ਵਲੋਂ ਚਲਦੇ। ਜਿੰਨੀ ਤੇਜ਼ ਰਫ਼ਤਾਰ ਨਾਲ ਧਰਤੀ ਦੇ ਵਾਯੂ ਮੰਡਲ ਨਾਲ ਇਹ ਟੁੱਟਦੇ ਤਾਰੇ ਟਕਰਾਉਣਗੇ, ਉਨੀ ਜ਼ਿਆਦਾ ਗਰਮੀ ਪੈਦਾ ਹੋਵੇਗੀ। ਇਸ

ਲਈ ਅਲੱਗ ਅਲੱਗ ਤਾਰੇ ਅਲੱਗ ਅਲੱਗ ਸ਼ਕਤੀ ਨਾਲ ਟਕਰਾਉਣ ਕਰ ਕੇ ਅਲੱਗ ਅਲੱਗ ਰੰਗ ਦੀ ਰੋਸ਼ਨੀ ਸੁਟਦੇ ਹਨ, ਜਿਨ੍ਹਾਂ ਤੋਂ ਉਨ੍ਹਾਂ ਦੀ ਚਾਲ ਦਾ ਪਤਾ ਲੱਗਦਾ ਹੈ।

ਇਨ੍ਹਾਂ ਟੁੱਟਦੇ ਤਾਰਿਆਂ ਦੇ ਸਮੂਹ ਦੀ ਬਰਖਾ ਕੀ ਹੈ, ਇਸ ਦੇ ਇੰਨੇ ਟੁਕੜੇ ਕਿਉਂ ਹੁੰਦੇ ਹਨ ਤੇ ਇਹ ਕਦੇ ਕਦੇ ਲਗਾਤਾਰ ਕਿਉਂ ਡਿਗਦੇ ਹਨ ? ਇਹ ਸਾਰੇ ਟੁਕੜੇ ਮੁਮਕਿਨ ਹੈ ਉਨ੍ਹਾਂ ਚੀਜ਼ਾਂ (ਗ੍ਰਹਿ, ਉਪਗ੍ਰਹਿ ਤੇ ਨਛੱਤਰਾਂ) ਦੇ ਟੁਕੜੇ ਹਨ, ਜਿਹੜੀਆਂ ਪਹਿਲਾਂ ਟੁਟ ਚੁਕੀਆਂ ਹਨ।

ਜਿਸ ਤਰ੍ਹਾਂ ਇਹ ਮੰਨਿਆ ਜਾਂਦਾ ਹੈ ਕਿ ਕਿਸੇ ਘੁੰਮਦੇ ਹੋਏ ਤਾਰੇ ਦੀ ਟੱਕਰ ਨਾਲ ਸੂਰਜ ਦਾ ਇਕ ਟੁਕੜਾ ਟੁੱਟਿਆ ਹੈ, ਉਸ ਦਾ ਨਤੀਜਾ ਇਹ ਹੋਇਆ ਕਿ ਗ੍ਰਹਿ ਦੂਰ ਖਿੱਚੇ ਗਏ, ਇਸੇ ਤਰ੍ਹਾਂ ਖਗੋਲਵਿਦਾਂ ਦਾ ਖ਼ਿਆਲ ਹੈ ਕਿ ਦੂਜੇ ਗ੍ਰਹਿ ਵੀ ਟੁੱਟ ਗਏ ਹੋਣਗੇ ਤੇ ਉਨ੍ਹਾਂ ਦੇ ਟੁਕੜਿਆਂ ਨਾਲ ਮਿਲ ਕੇ ਸੂਰਜ ਦੇ ਗਿਰਦ ਧੁਰੀ ਤੇ ਘੁੰਮਣ ਵਾਲੇ ਪੁਛਲ ਤਾਰੇ ਬਣ ਗਏ ਹੋਣਗੇ । ਫੇਰ ਵਕਤ ਆਉਣ ਤੇ ਇਨ੍ਹਾਂ ਪੂਛਲ ਤਾਰਿਆਂ ਵਿੱਚੋਂ ਕੁਝ ਟੁੱਟ ਗਏ ਹੋਣਗੇ ਤੇ ਇਸ ਤਰ੍ਹਾਂ ਜਦੋਂ ਸਾਡੀ ਧਰਤੀ ਟੁੱਟਦੇ ਤਾਰਿਆਂ ਦੇ ਸਮੂਹ ਦੇ ਰਸਤੇ ਵਿੱਚੋਂ ਗੁਜ਼ਰਦੀ ਹੈ ਤਾਂ ਉਹ ਅਸਲ ਵਿੱਚ ਕਿਸੇ ਬੁਝੇ ਹੋਏ ਪੁਛਲ ਤਾਰੇ ਦੇ ਰਸਤੇ ਵਿੱਚੋਂ ਜਾਂਦੀ ਹੁੰਦੀ ਹੈ। ਇਸ ਗੱਲ ਤੋਂ ਇਹ ਸਾਬਤ ਹੋ ਜਾਂਦਾ ਹੈ ਕਿ ਖ਼ਾਸ ਮੌਕਿਆਂ ਤੇ ਜਦੋਂ ਕਿਸੇ ਪੁਛਲ ਤਾਰੇ ਦੇ ਆਉਣ ਦਾ ਵਕਤ ਹੁੰਦਾ ਹੈ ਤਾਂ ਪਹਿਲਾਂ ਟੁੱਟਦੇ ਤਾਰੇ ਨਜ਼ਰ ਆਉਂਦੇ ਹਨ।

ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਹ ਟੁਕੜੇ ਸਾਰੇ ਗ੍ਰਹਿ-ਮਾਰਗਾਂ ਵਿੱਚ ਫੈਲ ਜਾਂਦੇ ਹਨ ਤੇ ਇਸੇ ਲਈ ਹਰ ਸਾਲ ਟੁੱਟਦੇ ਤਾਰਿਆਂ ਦੀ ਬਰਖਾ ਜਿਹੀ ਹੁੰਦੀ ਰਹਿੰਦੀ ਹੈ। ਤੇ ਜਦੋਂ ਧਰਤੀ ਟੁੱਟਦੇ ਤਾਰਿਆਂ ਦੇ ਰਸਤੇ ਦੇ ਨੇੜੇ ਹੋ ਜਾਂਦੀ ਹੈ ਤਾਂ ਲਗਾਤਾਰ ਇਕ ਹਫ਼ਤੇ ਤਕ ਇਹ ਬਰਖਾ ਜਾਰੀ ਰਹਿ ਸਕਦੀ ਹੈ । ਇਸ ਦੇ ਇਲਾਵਾ ਕਦੇ ਕਦੇ ਇਹ ਬਰਖਾ

ਸਿਰਫ਼ ਇਕ ਦਿਨ ਹੀ ਰਹਿ ਜਾਂਦੀ ਹੈ। ਐਸੀ ਹਾਲਤ ਵਿੱਚ ਇਹ ਸਮਝਿਆ ਜਾਂਦਾ ਹੈ ਕਿ ਟੁੱਟਦੇ ਤਾਰੇ ਪੂਰੇ ਗ੍ਰਹਿ-ਮਾਰਗ ਵਿੱਚ ਨਾ ਫੈਲੇ ਹੋਏ ਹੋ ਕੇ ਕਿਸੇ ਇਕ ਹਿੱਸੇ ਵਿੱਚ ਰਹੇ ਹੋਣਗੇ ਤੇ ਉਸ ਰਸਤੇ ਤੋਂ ਧਰਤੀ ਦੇ ਲੰਘਦੇ ਵਕਤ ਟੁਟਦੇ ਤਾਰੇ ਨਜ਼ਰ ਆਉਂਦੇ ਹਨ।

ਜ਼ਿਆਦਾ ਤਰ ਟੁੱਟਦੇ ਤਾਰੇ ਕਿਸੇ ਹੋਰ ਵਕਤ ਦੀ ਬਜਾਏ ਸਵੇਰੇ ਪਹੁ-ਫੁਟਨ ਵੇਲੇ ਟੁੱਟਦੇ ਹਨ। ਇਸ ਦਾ ਕਾਰਨ ਇਥੇ ਅਸੀਂ ਸਪੱਸ਼ਟ ਕਰਾਂਗੇ। ਇਕ ਤੋਪ ਦਾ ਗੋਲਾ ਜੇ ਮੱਛਰਾਂ ਜਾਂ ਮਕੌੜਿਆਂ ਦੇ ਝੁੰਡ ਵਿੱਚੋਂ ਲੰਘੇਗਾ ਤਾਂ ਉਹ ਉਨ੍ਹਾਂ ਨੂੰ ਆਪਣੇ ਨਾਲ ਲੈ ਜਾਏਗਾ। ਇਸ ਹਾਲਤ ਵਿੱਚ ਗੋਲੇ ਦੇ ਉਸ ਹਿੱਸੇ ਵਿੱਚ ਹੀ ਮੱਛਰ ਜ਼ਿਆਦਾ ਲੱਗਣਗੇ ਜੋ ਝੁੰਡ ਵਿੱਚ ਪਹਿਲਾਂ ਪਵੇਗਾ। ਧਰਤੀ ਕਿਸ ਤਰ੍ਹਾਂ ਟੁੱਟਦੇ ਤਾਰਿਆਂ ਦੇ ਰਸਤੇ ਵਿੱਚ ਪਹੁੰਚਦੀ ਹੈ, ਉਹ ਇਥੇ ਦਸਿਆ ਗਿਆ ਹੈ—ਜਿਥੇ ਅਸੀਂ ਧਰਤੀ, ਸੂਰਜ ਤੇ ਟੁੱਟਦੇ ਤਾਰੇ ਵੇਖਦੇ ਹਾਂ— ਜਿਸ ਵਕਤ ਧਰਤੀ ਟੁੱਟਦੇ ਤਾਰਿਆਂ ਦੇ ਰਸਤੇ ਵਿੱਚੋਂ ਗੁਜ਼ਰ ਰਹੀ ਹੋਵੇ, ਉਸ ਵਕਤ ਸਵੇਰ ਦੇ ਛੇ ਵਜੇ ਹਾਲਾਂਕਿ ਟੁੱਟਦੇ ਤਾਰੇ ਚਾਰੇ ਪਾਸਿਓਂ ਧਰਤੀ ਵਲ ਉਡ ਰਹੇ ਹੁੰਦੇ ਹਨ, ਪਰ ਜ਼ਮੀਨ ਦਾ ਸਾਹਮਣੇ ਦਾ ਹਿੱਸਾ ਜਾਂ ਸਿਰਾ ਉਨ੍ਹਾਂ ਟੁੱਟਦੇ ਤਾਰਿਆਂ ਦੀ ਜ਼ਿਆਦਾ ਤੋਂ ਜ਼ਿਆਦਾ ਗਿਣਤੀ ਵਿੱਚ ਉਸੇ ਤਰ੍ਹਾਂ ਉਡਦਾ ਹੈ ਜਿਸ ਤਰ੍ਹਾਂ ਤੋਪ ਦਾ ਗੋਲਾ ਜ਼ਿਆਦਾ ਮੱਛਰਾਂ ਵਿੱਚ ਪੈਂਦਾ ਹੈ। ਜਦੋਂ ਬਾਰਾਂ ਘੰਟਿਆਂ ਬਾਦ ਇਹ ਉਸ ਜਗ੍ਹਾ ਪਹੁੰਚ ਜਾਂਦੇ ਹਨ ਜਿਥੇ ਛੇ ਵਜੇ ਸ਼ਾਮ ਦਾ ਵਕਤ ਦਸਿਆ ਗਿਆ ਹੈ, ਤਾਂ ਟੁੱਟਦੇ ਤਾਰਿਆਂ ਦੀ ਗਿਣਤੀ ਘਟ ਨਜ਼ਰ ਆਏਗੀ, ਕਿਉਂਕਿ ਉਸ ਵਕਤ ਜਿਹੜੇ ਤਾਰੇ ਧਰਤੀ ਤੋਂ ਤੇਜ਼ ਚਲ ਰਹੇ ਹੋਣਗੇ; ਉਹ ਹੀ ਉਸ ਨੂੰ ਫੜ ਸਕਦੇ ਹਨ।

ਕੁਝ ਲੋਕਾਂ ਦਾ ਖਿਆਲ ਹੈ ਕਿ ਟੁੱਟਦੇ ਤਾਰੇ ਕਦੇ ਕਦੇ ਦਿਸਦੇ ਹਨ, ਪਰ ਇਹ ਗੱਲ ਨਹੀਂ ਹੈ। ਪ੍ਰੋਫ਼ੈਸਰ ਨਿਊਟਨ ਨੇ ਇਹ ਅੰਦਾਜ਼ਾ ਲਾਇਆ ਹੈ ਕਿ ਹਰ ਰੋਜ਼ ਸਾਰੇ ਵਾਤਾਵਰਣ ਵਿੱਚ ਦਾਖ਼ਲ ਹੋਣ ਵਾਲੇ ਤੇ ਦਿਸਣ

ਵਾਲੇ ਟੁੱਟਦੇ ਤਾਰਿਆਂ ਦੀ ਗਿਣਤੀ ਇਕ ਕਰੋੜ ਤੋਂ ਦੋ ਕਰੋੜ ਤਕ ਹੈ ਤੇ ਇਕ ਦੂਜੇ ਖਗੋਲਵਿਦ ਦਾ ਕਹਿਣਾ ਹੈ ਕਿ ਅੱਖਾਂ ਨਾਲ ਦਿਸਣ ਵਾਲੇ ਟੁੱਟਦੇ ਤਾਰਿਆਂ ਦੇ ਇਲਾਵਾ ਘਟ ਤੋਂ ਘਟ 10 ਕਰੋੜ ਤਾਰੇ ਹਰ ਰੋਜ਼ ਸਾਡੇ ਵਾਤਾਵਰਣ ਵਿੱਚ ਦਾਖ਼ਲ ਹੁੰਦੇ ਹਨ, ਜਿਹੜੇ ਸਿਰਫ਼ ਦੂਰਬੀਨ ਨਾਲ ਹੀ ਵੇਖੇ ਜਾ ਸਕਦੇ ਹਨ ।

ਟੁੱਟਦੇ ਤਾਰਿਆਂ ਦੀ ਧੂੜ

ਇਹ ਟੁੱਟਦੇ ਤਾਰੇ ਸਾਡੀ ਜ਼ਮੀਨ ਦਾ ਵਜ਼ਨ ਵਧਾਉਂਦੇ ਹਨ, ਇਸ ਵਿੱਚ ਸ਼ਕ ਨਹੀਂ । ਆਮ ਤੌਰ ਤੇ ਇਨ੍ਹਾਂ ਦੀ ਧੂੜ ਵੇਖੀ ਨਹੀਂ ਜਾ ਸਕਦੀ। ਪਰ ਗਰੀਨਲੈਂਡ ਤੇ ਉੱਤਰ ਦੇ ਬਰਫ਼ ਨਾਲ ਕਜੇ ਹੋਏ ਪਰਦੇਸਾਂ ਦੇ ਦੂਜੇ ਵਿਗਿਆਨੀਆਂ ਨੇ ਇਸ ਤਰ੍ਹਾਂ ਦੀ ਧੂੜ ਕਾਫ਼ੀ ਮਿਕਦਾਰ ਵਿੱਚ ਇਕੱਠੀ ਕੀਤੀ ਹੈ ਜੋ ਬਰਫ਼ ਪਿਘਲਾਣ ਤੇ ਨਿਕਲਦੀ ਹੈ । ਉਦਾਹਰਣ ਦੇ ਤੌਰ ਤੇ ਸਵਿਟਜ਼ਬਰਗੇਨ ਵਿੱਚ ਡਾਕਟਰ ਨਾਰਡੇਨ ਸਕੋਈਲਡ ਨੇ ਸੈਂਕੜੇ ਮਣ ਬਰਫ਼ ਗਲਾ ਕੇ ਪਾਣੀ ਨੂੰ ਉਬਾਲਿਆ। ਇਸ ਦਾ ਨਤੀਜਾ ਇਹ ਹੋਇਆ ਕਿ ਉਨ੍ਹਾਂ ਨੂੰ ਆਕਸੀਜਨ ਤੇ ਦੂਜੇ ਪਦਾਰਥਾਂ ਦੇ ਇਲਾਵਾ ਲੋਹੇ ਦੇ ਬਾਰੀਕ ਕਤਰੇ ਵੀ ਮਿਲੇ ਜਿਨ੍ਹਾਂ ਦੇ ਬਾਰੇ ਵਿੱਚ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਉਹ ਟੁੱਟਦੇ ਤਾਰਿਆਂ ਤੋਂ ਆਏ ਹਨ ।

ਟੁੱਟਦੇ ਤਾਰਿਆਂ ਦੇ ਟੁਕੜੇ ਦਾ ਵਜ਼ਨ ਆਮ ਤੌਰ ਤੇ ਕੁਝ ਹੀ ਔਂਸ ਜਾਂ ਉਸ ਦਾ ਹਿੱਸਾ ਹੁੰਦਾ ਹੈ। ਉਨ੍ਹਾਂ ਦੀ ਗਿਣਤੀ ਇੰਨੀ ਜ਼ਿਆਦਾ ਹੈ ਕਿ ਪ੍ਰੋਫ਼ੈਸਰ ਯੰਗ ਦੇ ਕਹਿਣ ਦੇ ਮੁਤਾਬਕ ਜੇ ਅਸੀਂ ਦੋ ਕਰੋੜ ਟੁੱਟਦੇ ਤਾਰਿਆਂ ਦੇ ਟੁਕੜੇ ਹਰ ਰੋਜ਼ ਮੰਨ ਲਈਏ ਤੇ ਹਰ ਇਕ ਦਾ ਵਜ਼ਨ ਇਕ ਪੌਂਡ ਦਾ ਸੋਲ੍ਹਵਾਂ ਹਿੱਸਾ, ਅਰਥਾਤ ਅੱਧੀ ਛਟਾਂਕ ਮੰਨ ਲਈਏ ਤਾਂ ਜ਼ਮੀਨ ਦਾ ਵਜ਼ਨ ਸਾਲ ਵਿੱਚ 45 ਲਖ ਮਣ ਵਧਦਾ ਹੈ। ਇਸ ਦਾ ਮਤਲਬ ਇਹ ਹੋਇਆ ਕਿ ਜੇ 80 ਕਰੋੜ ਸਾਲ ਤਕ ਲਗਾਤਾਰ

ਇਹ ਤਾਰੇ ਇਸੇ ਤਰ੍ਹਾਂ ਟੁੱਟਦੇ ਰਹੇ ਤਾਂ ਸਾਰੀ ਜ਼ਮੀਨ ਤੇ ਸਿਰਫ਼ ਇਕ ਇੰਚ ਮੋਟੀ ਧੂੜ ਦੀ ਤਹਿ ਜੰਮ ਸਕਦੀ ਹੈ।

12 ਨਵੰਬਰ ਸੰਨ 1933 ਦੀ ਘਟਨਾ ਹੈ, ਜਦੋਂ ਲਿਵੋਰਿਡਸ ਟੁੱਟਿਆ ਸੀ ਤਾਂ ਖਗੋਲਵਿਦ ਦਰਸ਼ਕਾਂ ਨੇ ਹਿਸਾਬ ਲਾਇਆ ਸੀ ਕਿ ਲਗਾਤਾਰ ਪੰਜ ਛੇ ਘੰਟੇ ਤਕ ਫ਼ੀ ਘੰਟਾ 2,00,000 ਟੁਕੜੇ ਨਜ਼ਰ ਆਏ ਸਨ । ਇਕ ਵਿਗਿਆਨੀ ਦਾ ਕਹਿਣਾ ਹੈ, "ਉਸ ਵਕਤ ਇਨ੍ਹਾਂ ਨਾਲ ਅਸਮਾਨ ਇਸ ਤਰ੍ਹਾਂ ਭਰ ਗਿਆ ਸੀ, ਜਿਸ ਤਰ੍ਹਾਂ ਤੂਫ਼ਾਨ ਦੇ ਵਕਤ ਬਰਫ਼ ਦੇ ਟੁਕੜਿਆਂ ਨਾਲ ਭਰ ਜਾਂਦਾ ਹੈ।" ਇਕ ਬਜ਼ੁਰਗ ਔਰਤ ਦਾ ਕਹਿਣਾ ਹੈ ਕਿ ਉਸ ਨੇ ਛੱਤਰੀ ਜਿੰਨੇ ਵੱਡੇ ਟੁਕੜੇ ਵੀ ਵੇਖੇ ਹਨ।

ਅਸਲ ਵਿੱਚ ਕਦੇ ਕਦੇ ਜ਼ਮੀਨ ਦੇ ਵਾਯੂ ਮੰਡਲ ਵਿੱਚ ਸਾਧਾਰਣ ਟੁਕੜਿਆਂ ਤੋਂ ਵੱਡੇ ਟੁਕੜੇ ਵੀ ਆ ਜਾਂਦੇ ਹਨ ਤੇ ਜ਼ਮੀਨ ਤੇ ਡਿੱਗਣ ਤੋਂ ਪਹਿਲਾਂ ਸੜਦੇ ਵੀ ਨਹੀਂ । ਇਕ ਦੋ ਵਾਰੀ ਤਾਂ ਅਜਿਹੇ ਟੁਕੜੇ ਇੰਨੀ ਜ਼ੋਰ ਦੀ ਜ਼ਮੀਨ ਤੇ ਆ ਕੇ ਡਿੱਗੇ ਕਿ ਉਨ੍ਹਾਂ ਨਾਲ ਬੜਾ ਨੁਕਸਾਨ ਹੋਇਆ ਹੈ।

## ਸਾਲ ਵਿੱਚ ਤਬਦੀਲੀ

ਜਿਹੜੇ ਟੁਕੜੇ ਜ਼ਮੀਨ ਤੇ ਧੂੜ ਜਾਂ ਗੈਸ ਦੇ ਰੂਪ ਵਿੱਚ ਡਿੱਗਦੇ ਹਨ, ਉਨ੍ਹਾਂ ਦਾ ਅਸਰ ਵੀ ਬੜਾ ਅਜੀਬ ਹੁੰਦਾ ਹੈ, ਕਿਉਂਕਿ ਬਹੁਤ ਥੋੜ੍ਹਾ ਥੋੜ੍ਹਾ ਕਰ ਕੇ ਇਹ ਸਾਡੇ ਸਾਲ ਦੀ ਲੰਬਾਈ ਘਟਾ ਰਹੇ ਹਨ। ਇਹ ਮਾਤਰਾ ਇੰਨੀ ਘਟ ਹੈ ਕਿ ਅਸੀਂ ਉਸ ਨੂੰ ਮਹਿਸੂਸ ਨਹੀਂ ਕਰ ਸਕਦੇ। ਪਰ ਇਸ ਦਾ ਹਿਸਾਬ ਲਾਇਆ ਜਾ ਸਕਦਾ ਹੈ ਕਿ ਇਕ ਸਾਲ ਵਿੱਚ ਜਿੰਨੇ ਤਾਰੇ ਟੁੱਟਦੇ ਹਨ, ਉਨ੍ਹਾਂ ਦੇ ਨਤੀਜੇ ਵਜੋਂ ਦਸ ਲਖ ਸਾਲ ਵਿੱਚ ਸੈਕਿੰਡ ਦਾ ਹਜ਼ਾਰਵਾਂ ਹਿੱਸਾ ਘਟ ਹੋ ਜਾਂਦਾ ਹੈ। ਇਸ ਦੇ ਕਈ ਕਾਰਨ ਹਨ, ਜਿਨ੍ਹਾਂ ਵਿੱਚ ਮੁਖ ਇਹ ਹੈ ਕਿ ਧਰਤੀ ਦੇ ਫੈਲਾਓ ਵਿੱਚ ਇਹ ਕੁਝ ਵਾਧਾ ਕਰਦੇ ਹਨ, ਜਿਸ ਨਾਲ ਧਰਤੀ ਤੇ ਸੂਰਜ ਵਿੱਚ ਜ਼ਿਆਦਾ ਆਕਰਸ਼ਣ

ਪੈਦਾ ਹੋ ਜਾਂਦਾ ਹੈ, ਇਸ ਲਈ ਗ੍ਰਹਿ-ਮਾਰਗ ਤੇ ਘੁੰਮਣ ਦੀ ਰਫ਼ਤਾਰ ਕੁਝ ਵਧ ਜਾਂਦੀ ਹੈ।

ਇਹ ਟੁਕੜੇ ਜ਼ਮੀਨ ਤੇ ਆਪਣੇ ਨਾਲ ਕੁਝ ਹਦ ਤਕ ਗਰਮੀ ਵੀ ਲੈ ਕੇ ਆਉਂਦੇ ਹਨ, ਪਰ ਸਾਲ ਵਿੱਚ ਜਿੰਨੇ ਤਾਰੇ ਟੁੱਟਦੇ ਹਨ, ਉਨ੍ਹਾਂ ਕਰ ਕੇ ਧਰਤੀ ਤੇ ਇੰਨੀ ਗਰਮੀ ਵੀ ਨਹੀਂ ਆਉਂਦੀ ਜੋ ਸੂਰਜ ਦੀ ਇਕ ਸੈਕੰਡ ਦੀ ਦਸਵੇਂ ਹਿੱਸੇ ਦੀ ਗਰਮੀ ਤੋਂ ਜ਼ਿਆਦਾ ਹੋਵੇ।

## ਅਭਿਆਸ

I. ਦੱਸੋ ਭਲਾ :—

1. ਟੁਟਦੇ ਤਾਰੇ ਕੀ ਹਨ ? ਉਹ ਕਿਸ ਤਰ੍ਹਾਂ ਟੁੱਟਦੇ ਹਨ ?
2. ਤਾਰੇ ਟੁੱਟਦੇ ਹੋਏ ਦਿਖਾਈ ਦੇਣ ਤੇ ਥੋੜੀ ਦੇਰ ਬਾਦ ਗ਼ਾਇਬ ਕਿਉਂ ਹੋ ਜਾਂਦੇ ਹਨ ?
3. ਟੁੱਟਦੇ ਹੋਏ ਤਾਰਿਆਂ ਦੇ ਬਾਰੇ ਲੋਕਾਂ ਵਿੱਚ ਕੀ ਵਹਿਮ ਫੈਲਿਆ ਹੋਇਆ ਹੈ ?
4. ਟੁੱਟਦੇ ਹੋਏ ਤਾਰੇ ਕਿਸ ਕਿਸ ਰੰਗ ਦੇ ਹੁੰਦੇ ਹਨ ?
5. ਪਹੁ ਫੁੱਟਣ ਵੇਲੇ ਜ਼ਿਆਦਾ ਤਾਰੇ ਟੁੱਟਣ ਦਾ ਕੀ ਕਾਰਨ ਹੈ ?

II. ਵਾਕ ਬਣਾਓ :—

ਰੋਸ਼ਨੀ, ਲਕੀਰ, ਰਫ਼ਤਾਰ, ਓਹਲੇ, ਵਾਯੂਮੰਡਲ, ਮੁਮਕਿਨ, ਖਗੋਲਵਿਦ, ਪਹੁ ਫੁਟਣਾ, ਵਾਤਾਵਰਣ, ਧੂੜ, ਪਦਾਰਥ।

III. ਖ਼ਾਲੀ ਥਾਂਵਾਂ ਭਰੋ :—

1. ਬਹੁਤ ਸਾਰੇ ਲੋਕ..... ...ਦੇ ਮਾਰੇ ਇਨ੍ਹਾਂ.........ਵਲ ਵੇਖਦੇ ਹੀ ਨਹੀਂ।
2. ਇਨ੍ਹਾਂ ਦੀ ਔਸਤ ..... ...... ...... ਫ਼ੀ ਸੈਕੰਡ ਹੁੰਦੀ ਹੈ।
3. ਸਾਲ ਦੇ ਖ਼ਾਸ ਮੌਸਮਾਂ ਵਿੱਚ.........ਇਕ ਇਕ ਨਾ ਦਿਖਾਈ ਦੇ ਕੇ......... ਦੀ ਸ਼ਕਲ ਵਿੱਚ ਦਿਸਦੇ ਹਨ।
4. ਜਦੋਂ ਕਿਸੇ ਪੁਛਲ ਤਾਰੇ ਦੇ ਆਉਣ ਦਾ.........ਹੁੰਦਾ ਹੈ ਤਾਂ ਪਹਿਲਾਂ...... ਤਾਰੇ ਨਜ਼ਰ ਆਉਂਦੇ ਹਨ।

5. ਟੁਟਦੇ ਤਾਰੇ ਕਿਸੇ ਹੋਰ ਵਕਤ ਦੀ ਬਜਾਏ ਸਵੇਰੇ........ਵੇਲੇ ਦਿਸਦੇ ਹਨ ।

6. ਗੋਲੇ ਦੇ ਉਸ ਹਿੱਸੇ ਵਿੱਚ......ਜ਼ਿਆਦਾ ਲਗਣਗੇ ਜੋ......ਵਿੱਚ ਪਹਿਲਾਂ ਪਵੇਗਾ ।

7. ਇਹ ਟੁਟਦੇ ਤਾਰੇ ਸਾਡੀ.........ਦਾ ਵਜ਼ਨ ਵਧਾਂਦੇ ਹਨ ।

8. ਟੁਟਦੇ ਤਾਰਿਆਂ ਦੇ ਟੁਕੜਿਆਂ ਦਾ ਵਜ਼ਨ ਕੁਝ ਹੀ......... ਹੁੰਦਾ ਹੈ ।

9. ਇਕ ਦੋ ਵਾਰੀ ਤਾਂ ਇਹ ਟੁਕੜੇ ਇੰਨੀ.........ਨਾਲ ਡਿੱਗੇ ਕਿ ਇਨ੍ਹਾਂ ਨਾਲ ਬੜਾ ਨੁਕਸਾਨ ਹੋਇਆ ।

10. ਇਹ ਟੁਕੜੇ ਆਪਣੇ ਨਾਲ ਕੁਝ ਹਦ ਤਕ.........ਵੀ ਲੈ ਕੇ ਆਉਂਦੇ ਹਨ ।

IV. 1. ਅਮਰੀਕਾ ਦੇ ਮਹਾਂਪੁਰਸ਼ ਜਾਰਜ ਵਾਸ਼ਿੰਗਟਨ ਦੀ ਕਥਾ ਬੜੀ ਪਰਸਿਧ ਹੈ ਕਿ ਉਨ੍ਹਾਂ ਨੇ ਅਨਜਾਣ-ਪੁਣੇ ਵਿੱਚ ਆਪਣੀ ਆਰੀ ਨਾਲ ਆਪਣੇ ਬਾਗ਼ ਦੇ ਕੀਮਤੀ ਦਰਖ਼ਤ ਕੱਟ ਦਿੱਤੇ । ਪਿਤਾ ਦੇ ਪੁਛਣ ਤੇ ਉਨ੍ਹਾਂ ਨੇ ਸੱਚ ਬੋਲ ਦਿੱਤਾ । ਯੁਧਿਸ਼ਟਰ ਨੂੰ ਸੱਚ ਬੋਲਣ ਕਰ ਕੇ ਹੀ ਧਰਮ ਪੁੱਤਰ ਕਿਹਾ ਜਾਂਦਾ ਹੈ । ਇਨ੍ਹਾਂ ਸੱਚ ਕਾਰਨਾਂ ਕਰ ਕੇ ਹੀ ਜਾਰਜ ਵਾਸ਼ਿੰਗਟਨ ਨੂੰ ਅਮਰੀਕਾ ਦੇ ਪ੍ਰੈਜ਼ੀਡੈਂਟ ਦੀ ਪਦਵੀ ਮਿਲੀ ।
ਇਸ ਪੈਰੇ ਵਿੱਚੋਂ ਨਾਉਂ ਚੁਣੋ ਤੇ ਉਨ੍ਹਾ ਦੀਆਂ ਕਿਸਮਾਂ ਲਿਖੋ ।

2. ਇਨ੍ਹਾਂ ਸ਼ਬਦਾਂ ਦੇ ਵਿਰੋਧੀ ਅਰਥਾਂ ਵਾਲੇ ਸ਼ਬਦ ਲਿਖੋ :—
ਦੇਸੀ, ਨਿਰਾਦਰ, ਰੋਸ਼ਨੀ, ਗੰਦਗੀ, ਝੂਠ ।

# ਈਮਾਨਦਾਰ ਲੜਕਾ

## (ਪਾਤਰ ਪਰਿਚੇ)

ਬਸੰਤ—ਇਕ ਗ਼ਰੀਬ ਸ਼ਰਨਾਰਥੀ ਮੁੰਡਾ।

ਪਰਤਾਪ—ਉਸ ਦਾ ਛੋਟਾ ਭਰਾ।

ਪੰ: ਰਾਜਕਿਸ਼ੋਰ—ਇਕ ਨੇਤਾ।

ਕ੍ਰਿਸ਼ਨ ਕੁਮਾਰ—ਪੰ: ਰਾਜ ਕਿਸ਼ੋਰ ਦੇ ਮਿਤਰ।

ਭੀਖੂ ਅਹੀਰ—ਬਸੰਤ ਤੇ ਪਰਤਾਪ ਇਸ ਦੇ ਘਰ ਰਹਿੰਦੇ ਹਨ।

ਡਾਕਟਰ ਤੇ ਦੋ ਰਾਹ ਜਾਂਦੇ ਆਦਮੀ।

## (ਪਹਿਲਾ ਦ੍ਰਿਸ਼)

(ਇਕ ਵੱਡੇ ਨਗਰ ਦੇ ਬਜ਼ਾਰ ਦਾ ਦ੍ਰਿਸ਼—ਸਟੇਜ ਤੇ ਆਣ-ਜਾਣ, ਲੈਣ-ਦੇਣ ਵਾਲਿਆਂ ਦਾ ਸ਼ੋਰ ਤੇ ਭੀੜ ਦਾ ਇਕ ਦ੍ਰਿਸ਼, ਫੇਰੀ ਵਾਲਿਆਂ ਦੀਆਂ ਆਵਾਜ਼ਾਂ। ਉਨ੍ਹਾਂ ਵਿੱਚ ਹੀ ਬਸੰਤ ਨਾਂ ਦਾ ਇਕ ਮੁੰਡਾ ਨੰਗੇ ਪੈਰੀਂ, ਫਟੇ ਪੁਰਾਣੇ ਕਪੜੇ ਪਾਏ,ਹੱਥ ਤੇ ਥੈਲੇ ਵਿੱਚ ਸਮਾਨ ਲੈਕੇ ਦੌੜਿਆ ਆਉਂਦਾ ਹੈ। ਉਹ ਆਵਾਜ਼ ਲਗਾ ਰਿਹਾ ਹੈ—)

**ਬਸੰਤ—ਛਾਨਣੀ ਲੈ ਲਓ, ਬੱਟਣ ਲੈ ਲਓ, ਮਾਚਸ ਲੈ ਲਓ।**

(ਕੋਈ ਉਸ ਦੀ ਗੱਲ ਨਹੀਂ ਸੁਣਦਾ। ਸਾਰੇ ਉਸ ਵਲ ਵੇਖਦੇ ਹਨ ਤੇ ਅਗੇ ਨਿਕਲ ਜਾਂਦੇ ਹਨ। ਉਸੇ ਵੇਲੇ ਖੱਦਰ ਦੇ ਕਪੜੇ ਪਾਏ ਇਕ ਆਦਮੀ ਉਥੇ ਨਜ਼ਰ ਆਉਂਦਾ ਹੈ। ਉਸ ਨੇ ਨੋਕਦਾਰ ਗਾਂਧੀ ਟੋਪੀ ਪਾਈ ਹੋਈ ਹੈ। ਥੈਲੇ ਵਿੱਚ ਸਮਾਨ ਭਰਿਆ ਹੋਇਆ ਹੈ। ਇਹ ਮਜ਼ਦੂਰਾਂ ਦੇ ਨੇਤਾ ਪੰਡਤ ਰਾਜ ਕਿਸ਼ੋਰ ਹਨ। ਬਸੰਤ ਉਨ੍ਹਾਂ ਨੂੰ ਵੇਖ ਕੇ ਉਨ੍ਹਾਂ ਦੇ ਪਿਛੇ ਭਜਦਾ ਹੈ। ਉਹ ਬਜ਼ਾਰੋਂ ਵਾਪਸ ਘਰ ਜਾ ਰਹੇ ਹਨ। ਉਹ ਉਧਰ ਹੀ ਜਾਂਦਾ ਹੈ।)

**ਬਸੰਤ—ਸਾਹਿਬ! ਬੱਟਣ ਲੈ ਲਓ। ਦੇਸੀ ਬੱਟਣ ਸਾਹਿਬ। ਮਾਚਸ ਲਓ।**

ਰਾਜ ਕਿਸ਼ੋਰ—ਨਹੀਂ ਭਾਈ ! ਮੈਨੂੰ ਕੁਝ ਨਹੀਂ ਚਾਹੀਦਾ ।

ਬਸੰਤ—ਸਾਹਿਬ ! ਇਕ ਪੱਤਾ ਤਾਂ ਲੈ ਲਓ, ਵੇਖੋ ਬੱਟਣ ਕਿੰਨੇ ਸਸਤੇ ਹਨ ।



ਰਾਜ ਕਿਸ਼ੋਰ—ਭਈ ਮੈਨੂੰ ਕੁਝ ਨਹੀਂ ਚਾਹੀਦਾ । ਜਾ ਕਿਸੇ ਹੋਰ ਨੂੰ ਦੇ ।

ਬਸੰਤ—ਸਾਹਿਬ ਛਾਨਣੀ ਲਓ । ਇਸ ਨਾਲ ਦੁੱਧ ਛਾਣੋ, ਚਾਹ ਛਾਣੋ...

ਰਾਜ ਕਿਸ਼ੋਰ— ਮੈਨੂੰ ਨਹੀਂ ਚਾਹੀਦੀ ।

ਬਸੰਤ—ਬਟਣ......

ਰਾਜ ਕਿਸ਼ੋਰ— ਨਹੀਂ ।

ਬਸੰਤ—ਮਾਚਸ ।

ਰਾਜ ਕਿਸ਼ੋਰ— ਨਹੀਂ, ਨਹੀਂ ।

ਬਸੰਤ— (ਨਿਮਾਣਾ ਜਿਹਾ ਹੋ ਕੇ) ਸਾਹਿਬ ! ਇਕ ਛਾਨਣੀ ਲੈ ਲਓ, ਵੀਹ ਪੈਸੇ ਹੀ ਤਾਂ ਕੀਮਤ ਹੈ ।

ਰਾਜ ਕਿਸ਼ੋਰ—ਪਰ ਭਾਈ ! ਮੈਨੂੰ ਚਾਹੀਦੀ ਨਹੀਂ ਤਾਂ ਮੈਂ ਕਿਉਂ ਲੈ ਲਵਾਂ ?

ਬਸੰਤ— ਚਲੋ ਤੁਸੀਂ ਪੰਦਰਾਂ ਪੈਸੇ ਦੇ ਦਿਓ ।

ਰਾਜ ਕਿਸ਼ੋਰ—ਤੂੰ ਤੇ... ..

ਬਸੰਤ— ਸਾਹਿਬ, ਇਕ ਲੈ ਲਓ,ਪੰਦਰਾਂ ਪੈਸੇ ।

ਰਾਜ ਕਿਸ਼ੋਰ—(ਤੇਜ਼ ਆਵਾਜ਼ ਵਿੱਚ) ਪਰਾਂ ਹਟ ! ਕਹਿ ਦਿੱਤਾ ਏ ਨਾ, ਮੈਨੂੰ ਨਹੀਂ ਚਾਹੀਦੀ।

ਬਸੰਤ—(ਰੋਂਦੇ ਹੋਏ) ਸਾਹਿਬ ! ਅਜੇ ਤਕ ਕੁਝ ਨਹੀਂ ਵਿਕਿਆ। ਤੁਹਾਡੇ ਤੋਂ ਆਸ ਸੀ। ਸਾਹਿਬ ! ਇਕ ਤਾਂ ਲੈ ਲਓ।

ਰਾਜ ਕਿਸ਼ੋਰ—(ਥੋੜ੍ਹਾ ਨਰਮ ਹੋ ਕੇ ਜੇਬ ਵਿੱਚੋਂ ਪਸੇ ਕਢਦੇ ਹਨ) ਚੰਗਾ ਤੈਨੂੰ ਪੈਸੇ ਚਾਹੀਦੇ ਹਨ। ਲੈ, ਇਹ ਪੰਜ ਪੈਸੇ ਲੈ ਤੇ ਜਾ।

ਬਸੰਤ—(ਇਕ ਦਮ) ਨਹੀਂ ਸਾਹਿਬ, ਨਹੀਂ। ਇਹ ਪੈਸੇ ਨਹੀਂ ਲਵਾਂਗਾ।

ਰਾਜ ਕਿਸ਼ੋਰ—ਨਹੀਂ ਲਏਂਗਾ, ਕਿਉਂ ?

ਬਸੰਤ— ਨਹੀਂ, ਤੁਸੀਂ ਛਾਨਣੀ ਖ਼ਰੀਦ ਲਓ ।

ਰਾਜ ਕਿਸ਼ੋਰ— ਹੱਛਾ ! ਤੈਨੂੰ ਇਕ ਛਾਨਣੀ ਵਿੱਚ ਕੀ ਬਚੇਗਾ ?

ਬਸੰਤ— ਪੰਜ ਪੈਸੇ।

ਰਾਜ ਕਿਸ਼ੋਰ— ਤਾਂ ਪੰਜ ਪੈਸੇ ਲੈ ਲੈ ਤੇ ਸਮਝੀਂ ਕਿ ਮੈਂ ਛਾਨਣੀ ਖ਼ਰੀਦ ਲਈ।

ਬਸੰਤ— ਨਹੀਂ ਸਾਹਿਬ ! ਇਹ ਤਾਂ ਦਾਨ ਹੈ । ਮੈਂ ਦਾਨ ਨਹੀਂ ਲਵਾਂਗਾ। ਤੁਸੀਂ ਛਾਨਣੀ ਖ਼ਰੀਦ ਲਓ।

(ਰਾਜ ਕਿਸ਼ੋਰ ਤੇ ਇਸ ਗਲ ਦਾ ਬੜਾ ਅਸਰ ਹੁੰਦਾ ਹੈ। ਉਹ ਜੇਬ ਵਿੱਚ ਹੱਥ ਮਾਰਦੇ ਹਨ, ਪਰ ਹੋਰ ਪੈਸੇ ਨਹੀਂ ਮਿਲਦੇ। )

ਰਾਜ ਕਿਸ਼ੋਰ— ਭਈ ਮੇਰੇ ਕੋਲ ਪੈਸੇ ਨਹੀਂ ਹਨ। ਹੁੰਦੇ ਤਾਂ ਲੈ ਲੈਂਦਾ, ਨੋਟ ਹਨ।

ਬਸੰਤ— (ਉਦਾਸ ਹੋ ਕੇ) ਨੋਟ ਹਨ । ਪੈਸੇ ਤਾਂ ਮੇਰੇ ਕੋਲ ਵੀ ਨਹੀਂ ਹਨ। ਕੁਝ ਵਿਕਿਆ ਹੀ ਨਹੀਂ।

ਰਾਜ ਕਿਸ਼ੋਰ– ਤਦੇ ਤਾਂ ਕਹਿੰਦਾ ਸੀ। ਚੰਗਾ ਕਲ ਲੈ ਲਵਾਂਗਾ। ਜਾਂ ਮੇਰੇ ਘਰ ਲੈ ਆਈਂ, ਕਿਸ਼ਨ ਗੰਜ ਰਹਿੰਦਾ ਹਾਂ ।

ਬਸੰਤ– (ਇਕ ਦਮ) ਨਹੀਂ ਸਾਹਿਬ, ਅਜ ਹੀ ਲਓ। ਤੁਸੀਂ ਮੈਨੂੰ ਨੋਟ ਦਿਓ ਮੈਂ ਹੁਣੇ ਤੁੜਵਾ ਲਿਆਂਦਾ ਹਾਂ।

ਰਾਜ ਕਿਸ਼ੋਰ– ਭਈ ਤੂੰ ਤਾਂ......ਚੰਗਾ ਲੈ, ਤੁੜਵਾ ਲਿਆ, ਜਲਦੀ ਆਈਂ।

ਬਸੰਤ– ਹੁਣੇ ਆਇਆ ਸਾਹਿਬ! ਤੁਸੀਂ ਇਥੇ ਹੀ ਠਹਿਰੋ, ਮੈਂ ਫ਼ੌਰਨ ਵਾਪਸ ਆਇਆ।

(ਬਸੰਤ ਬਜ਼ਾਰ ਵਿੱਚ ਇਧਰ ਉਧਰ ਦੌੜਦਾ ਹੈ। ਰਾਜ ਕਿਸ਼ੋਰ ਉਥੇ ਹੀ ਖੜੇ ਰਹਿੰਦੇ ਹਨ। ਹੌਲੀ ਹੌਲੀ ਪੰਦਰਾਂ ਵੀਹ ਮਿੰਟ ਗੁਜ਼ਰ ਜਾਂਦੇ ਹਨ। ਜਿਉਂ ਜਿਉਂ ਵਕਤ ਗੁਜ਼ਰਦਾ ਜਾ ਰਿਹਾ ਹੈ, ਰਾਜ ਕਿਸ਼ੋਰ ਉਤਸੁਕ ਹੋ ਕੇ ਇਧਰ ਉਧਰ ਵੇਖਦੇ ਹਨ। ਤਦੋਂ ਹੀ ਇਕ ਜਾਨਣ ਵਾਲਾ ਆਦਮੀ ਉਧਰ ਆਉਂਦਾ ਹੈ। ਉਨ੍ਹਾਂ ਨੂੰ ਉਥੇ ਖੜੇ ਵੇਖ ਕੇ ਖੜਾ ਹੋ ਜਾਂਦਾ ਹੈ ਤੇ ਪੁੱਛਦਾ ਹੈ।)

ਕ੍ਰਿਸ਼ਨ ਕੁਮਾਰ–ਪੰਡਤ ਜੀ, ਜੈ ਹਿੰਦ! ਤੁਸੀਂ ਇਥੇ ਕਿਉਂ ਖੜੇ ਹੋ?

ਰਾਜ ਕਿਸ਼ੋਰ–(ਹਸ ਕੇ) ਭਈ ਕੀ ਦਸਾਂ! ਇਕ ਸ਼ਰਨਾਰਥੀ ਮੁੰਡਾ ਪਿਛੇ ਪੈ ਗਿਆ ਸੀ। ਇਕ ਛਾਨਣੀ ਦੇ ਗਿਆ ਹੈ। ਪੈਸੇ ਨਹੀਂ ਸਨ, ਨੋਟ ਤੁੜਵਾਉਣ ਗਿਆ ਹੈ।

ਕ੍ਰਿਸ਼ਨ ਕੁਮਾਰ–ਨੋਟ ਤੁੜਵਾਉਣ ਉਹ ਮੁੰਡਾ ਗਿਆ ਹੈ?

ਰਾਜ ਕਿਸ਼ੋਰ– ਜੀ ਹਾਂ ।

ਕ੍ਰਿਸ਼ਨ ਕੁਮਾਰ– ਕਿੰਨੀ ਦੇਰ ਹੋ ਗਈ ?

ਰਾਜ ਕਿਸ਼ੋਰ– ਕੋਈ ਪੰਦਰਾਂ ਵੀਹ ਮਿੰਟ ਹੋ ਗਏ ਹਨ।

ਕ੍ਰਿਸ਼ਨ ਕੁਮਾਰ– ਤਾਂ ਉਹ ਵਾਪਸ ਨਹੀਂ ਆਉਂਦਾ।

ਰਾਜ ਕਿਸ਼ੋਰ– ਕਿਉਂ ?

ਕ੍ਰਿਸ਼ਨ ਕੁਮਾਰ– ਅਜਕਲ ਹਰ ਕੋਨੇ ਤੇ ਇਹੋ ਜਿਹੇ ਮੁੰਡੇ ਮਿਲਦੇ ਹਨ, ਜਿਨ੍ਹਾਂ ਦਾ ਕੰਮ ਸਾਡੇ ਲੋਕਾਂ ਨੂੰ ਠੱਗਣਾ ਹੈ।

ਰਾਜ ਕਿਸ਼ੋਰ– ਠੱਗਣਾ ਕੀ ਹੈ, ਇਕ ਰੁਪਏ ਦੀ ਤਾਂ ਗੱਲ ਹੈ।

ਕ੍ਰਿਸ਼ਨ ਕੁਮਾਰ– ਸ੍ਰੀਮਾਨ ਜੀ, ਇਕ ਇਕ ਕਰ ਕੇ ਹੀ ਕਈ ਹੋ ਜਾਂਦੇ ਹਨ।

ਪਰ ਤੁਹਾਨੂੰ ਕੀ, ਤੁਸੀਂ ਤਾਂ ਗ਼ਰੀਬਾਂ ਤੇ ਮਜ਼ਦੂਰਾਂ ਦੇ ਸੇਵਕ ਹੋ।
ਲੈ ਵੀ ਗਿਆ ਤਾਂ ਘਰ ਵਿੱਚ ਹੀ ਹੈ।

ਰਾਜ ਕਿਸ਼ੋਰ—(ਹਸ ਕੇ) ਬੇਸ਼ਕ, ਸਭ ਉਨ੍ਹਾਂ ਦੀ ਹੀ ਕਿਰਪਾ ਹੈ। ਪਰ ਭਈ! ਇਸ ਦਾ ਇਹ ਮਤਲਬ ਨਹੀਂ ਕਿ ਉਹ ਇਸ ਤਰ੍ਹਾਂ ਠੱਗੀ ਕਰਦੇ ਫਿਰਨ। ਬੇਈਮਾਨੀ ਕਰਨ ਨਾਲ ਤਾਂ ਗ਼ਰੀਬੀ ਨਹੀਂ ਜਾਂਦੀ।

ਕ੍ਰਿਸ਼ਨ ਕੁਮਾਰ— (ਹਸ ਕੇ) ਵੇਖ ਲਓ।

ਰਾਜ ਕਿਸ਼ੋਰ— ਪਰ ਭਰਾ ਜੀ! ਉਹ ਮੁੰਡਾ ਮੈਨੂੰ ਸ਼ਰੀਫ਼ ਲਗਦਾ ਸੀ। ਯਕੀਨ ਨਹੀਂ ਆਉਂਦਾ। ਚੰਗਾ ਚਲੋ, ਕੋਈ ਗੱਲ ਨਹੀਂ। ਸਮਝਾਂਗੇ ਇਕ ਰੁਪਿਆ ਦੇ ਕੇ ਇਹ ਵੀ ਸਬਕ ਸਿਖ ਲਿਆ।

ਕ੍ਰਿਸ਼ਨ ਕੁਮਾਰ—(ਹੋਰ ਵੀ ਜ਼ੋਰ ਨਾਲ ਹੱਸਦਾ ਹੈ।) ਸਬਕ ਬੜਾ ਚੰਗਾ ਹੈ। ਸ਼ਰੀਫ਼ ਮੁੰਡੇ ਤੋਂ ਸਿਖਿਆ ਹੈ। ਸਾਹਿਬ! ਸ਼ਰੀਫ਼ ਨਾ ਬਣੇ ਤਾਂ ਉਸ ਦੇ ਜਾਲ ਵਿੱਚ ਕੌਣ ਫਸੇ। ਚੰਗਾ ਜੈ ਹਿੰਦ! ਮੈਂ ਤਾਂ ਚਲਾਂ।

ਰਾਜ ਕਿਸ਼ੋਰ— ਜੈ ਹਿੰਦ!

(ਦੋਵੇਂ ਦੋ ਰਸਤਿਆਂ ਤੇ ਚਲ ਪੈਂਦੇ ਹਨ। ਪਰਦਾ ਡਿਗਦਾ ਹੈ।)

### (ਦੂਜਾ ਦ੍ਰਿਸ਼)

(ਸ਼ਹਿਰ ਦਾ ਉਹ ਹਿੱਸਾ, ਜਿਥੇ ਵਿਚਲੇ ਤਬਕੇ ਦੇ ਲੋਕ ਰਹਿੰਦੇ ਹਨ। ਇਕ ਪਾਸੇ ਕਿਸ਼ਨ ਗੰਜ ਦਾ ਬੋਰਡ ਲਗਿਆ ਹੈ। ਥੋੜਾ ਸ਼ੋਰ ਵੀ ਹੈ। ਸ਼ਾਮ ਹੋ ਗਈ ਹੈ। ਲੋਕ ਆਪਣੇ ਆਪਣੇ ਘਰਾਂ ਨੂੰ ਵਾਪਸ ਜਾ ਰਹੇ ਹਨ। ਉਨ੍ਹਾਂ ਵਿੱਚ ਇਕ ਕਮਜ਼ੋਰ ਜਿਹਾ ਮੁੰਡਾ ਜਲਦੀ ਜਲਦੀ ਆਉਂਦਾ ਹੈ। ਉਹ ਨੰਗੇ ਪੈਰੀਂ ਹੈ। ਕਪੜੇ ਫਟੇ ਹੋਏ ਹਨ। ਉਮਰ ਲਗਭਗ ਨੌਂ ਸਾਲ ਦੀ ਹੈ। ਉਸ ਦੀ ਸ਼ਕਲ ਬਸੰਤ ਨਾਲ ਮਿਲਦੀ ਹੈ। ਉਹ ਉਸ ਦਾ ਛੋਟਾ ਭਰਾ ਹੈ। ਨਾਂ ਪਰਤਾਪ ਹੈ। ਉਹ ਆਉਂਦੇ ਜਾਂਦੇ ਲੋਕਾਂ ਤੋਂ ਕੁਝ ਪੁੱਛ ਰਿਹਾ ਹੈ। ਉਸ ਦੇ ਚਿਹਰੇ ਤੇ ਘਬਰਾਹਟ ਹੈ।)

ਪਰਤਾਪ— ਕਿਸ਼ਨ ਗੰਜ ਇਹ ਹੀ ਹੈ?

ਇਕ ਆਦਮੀ— ਹਾਂ।

ਪਰਤਾਪ— ਰਾਜ ਕਿਸ਼ੋਰ ਜੀ ਕਿੱਥੇ ਰਹਿੰਦੇ ਹਨ ?

ਇਕ ਆਦਮੀ— ਕੌਣ ਰਾਜ ਕਿਸ਼ੋਰ ?

ਪਰਤਾਪ— ਜਿਹੜੇ ਲੈਕਚਰ ਦੇਂਦੇ ਹਨ। ਮਜ਼ਦੂਰਾਂ ਦੀ ਬਸਤੀ ਵਿੱਚ ਜਾਂਦੇ ਹਨ।

ਇਕ ਆਦਮੀ— ਮੈਨੂੰ ਨਹੀਂ ਪਤਾ, ਅਗੇ ਪੁਛ ਲੈ।

(ਪਰਤਾਪ ਅਗੇ ਚਲਾ ਜਾਂਦਾ ਹੈ ਤੇ ਇਕ ਦੂਜੇ ਆਦਮੀ ਤੋਂ ਪੁੱਛਦਾ ਹੈ।)

ਪਰਤਾਪ - ਇਥੇ ਰਾਜ ਕਿਸ਼ੋਰ ਜੀ ਰਹਿੰਦੇ ਹਨ ?

ਦੂਜਾ ਆਦਮੀ— ਕੌਣ ? ਪੰਡਤ ਰਾਜ ਕਿਸ਼ੋਰ ! ਉਹ ਜਿਹੜੇ ਮਜ਼ਦੂਰਾਂ ਦੇ ਨੇਤਾ ਹਨ ?

ਪਰਤਾਪ— ਹਾਂ ਹਾਂ ! ਉਹ ਹੀ।

ਦੂਜਾ ਆਦਮੀ— ਔਹ ਵੇਖ। ਉਹ ਨੀਲਾ ਪਰਦਾ ਹੈ ਨ ?

ਪਰਤਾਪ— ਜੀ ਹਾਂ।

ਦੂਜਾ ਆਦਮੀ— ਉਥੇ ਹੀ ਆਵਾਜ਼ ਦੇ। ਉਪਰ ਰਹਿੰਦੇ ਹਨ।

(ਆਦਮੀ ਅਗੇ ਚਲਾ ਜਾਂਦਾ ਹੈ। ਪਰਤਾਪ ਨੀਲੇ ਪਰਦੇ ਵਾਲੇ ਮਕਾਨ ਦੇ ਥੱਲੇ ਜਾ ਕੇ ਆਵਾਜ਼ ਦੇਂਦਾ ਹੈ।)

ਪਰਤਾਪ—ਪੰਡਤ ਰਾਜ ਕਿਸ਼ੋਰ ਜੀ !

ਰਾਜ ਕਿਸ਼ੋਰ— ਕੌਣ ? (ਉਪਰੋਂ ਬਾਰੀ ਵਿੱਚੋਂ ਵੇਖਦੇ ਹਨ।) ਕਿਉਂ ਭਈ, ਕੀ ਗੱਲ ਹੈ ?

ਪਰਤਾਪ— ਜੀ, ਮੈਨੂੰ ਮੇਰੇ ਭਰਾ ਨੇ ਭੇਜਿਆ ਹੈ।

ਰਾਜ ਕਿਸ਼ੋਰ— ਤੇਰਾ ਭਰਾ ! ਠਹਿਰ ਮੈਂ ਆ ਰਿਹਾ ਹਾਂ। (ਥੱਲੇ ਆ ਕੇ) ਹਾ ਤੇਰਾ ਭਰਾ ਕੌਣ ਹੈ, ਬੇਟਾ ?

ਪਰਤਾਪ— ਅਜ ਦੁਪਹਿਰ ਨੂੰ ਤੁਹਾਡੇ ਹੱਥ ਉਸ ਨੇ ਇਕ ਛਾਨਣੀ ਵੇਚੀ ਸੀ।

ਰਾਜ ਕਿਸ਼ੋਰ— ਹਾਂ, ਹਾਂ, ਅਜ ਮੈਂ ਇਕ ਮੁੰਡੇ ਤੋਂ ਇਕ ਛਾਨਣੀ ਖ਼ਰੀਦੀ ਸੀ ਤੇ ਉਸ ਨੂੰ ਇਕ ਰੁਪਏ ਦਾ ਨੋਟ ਦਿੱਤਾ ਸੀ।

ਪਰਤਾਪ— ਉਹ ਨੋਟ ਤੁੜਵਾਉਣ ਗਿਆ ਸੀ। ਪਰ ਜਦੋਂ ਤੁੜਵਾ ਕੇ ਵਾਪਸ ਆ ਰਿਹਾ ਸੀ ਤਾਂ ਮੋਟਰ ਥੱਲੇ ਆ ਗਿਆ। ਮੋਟਰ ਉਸ ਦੇ ਉਪਰੋਂ ਲੰਘ ਗਈ।

ਰਾਜ ਕਿਸ਼ੋਰ—(ਹੈਰਾਨ ਹੋ ਕੇ) ਮੋਟਰ ਉਸ ਦੇ ਉਪਰੋਂ ਲੰਘ ਗਈ !

ਪਰਤਾਪ—(ਰੋਂਦੇ ਹੋਏ) ਉਸ ਦੇ ਪੈਸੇ ਡਿੱਗ ਪਏ। ਸਮਾਨ ਪਤਾ ਨਹੀਂ ਕਿਥੇ ਗਿਆ। ਉਸ ਦੀਆਂ ਲੱਤਾਂ ਮਿੱਧੀਆਂ ਗਈਆਂ।

ਰਾਜ ਕਿਸ਼ੋਰ—(ਘਬਰਾ ਕੇ) ਲੱਤਾਂ ਮਿੱਧੀਆਂ ਗਈਆਂ।

ਪਰਤਾਪ—(ਰੋਂਦਾ ਹੈ) ਇਸੇ ਲਈ ਉਹ ਤੁਹਾਡੇ ਕੋਲ ਨਾ ਆ ਸਕਿਆ। ਉਹ ਬੇਹੋਸ਼ ਹੋ ਗਿਆ ਸੀ। ਬੜੀ ਮੁਸ਼ਕਲ ਨਾਲ ਮੈਂ ਉਸ ਨੂੰ ਘਰ ਲੈ ਗਿਆ। ਕਾਫ਼ੀ ਦੇਰ ਬਾਦ ਉਸ ਨੂੰ ਹੋਸ਼ ਆਈ ਤਾਂ ਉਸ ਨੇ ਮੈਨੂੰ ਤੁਹਾਡੇ ਪੈਸੇ ਵਾਪਸ ਕਰਨ ਲਈ ਕਿਹਾ। ਮੈਂ ਤੁਹਾਡੇ ਪੱਚਾਸੀ ਪੈਸੇ ਵਾਪਸ ਲਿਆਇਆ ਹਾਂ।

ਰਾਜ ਕਿਸ਼ੋਰ—(ਕੁਝ ਸੋਚਦੇ ਹੋਏ) ਮੇਰੇ ਪੱਚਾਸੀ ਪੈਸੇ ਲਿਆਇਆ ਹੈਂ, ਲਿਆ।

(ਪੈਸੇ ਲੈ ਲੈਂਦੇ ਹਨ। ਪਰਤਾਪ ਰੋਣ ਲਗਦਾ ਹੈ। ਉਹ ਇਕ ਦਮ ਘਬਰਾ ਜਾਂਦੇ ਹਨ।)

ਰਾਜ ਕਿਸ਼ੋਰ—ਬੇਟਾ ! ਹੁਣ ਉਹ ਕਿੱਥੇ ਹੈ ?

ਪਰਤਾਪ— ਘਰ।

ਰਾਜ ਕਿਸ਼ੋਰ— ਘਰ ਹੋਰ ਕੌਣ ਹੈ ?

ਪਰਤਾਪ— ਕੋਈ ਨਹੀਂ।

ਰਾਜ ਕਿਸ਼ੋਰ—ਕੋਈ ਨਹੀਂ.........

ਪਰਤਾਪ— ਮੈਂ ਤੇ ਮੇਰਾ ਭਰਾ ਅਸੀਂ ਦੋਵੇਂ ਇਕ ਗਵਾਲੇ ਦੇ ਘਰ ਰਹਿੰਦੇ ਹਾਂ। ਉਸ ਦਾ ਨਾਂ ਭੀਖੂ ਹੈ।.........

ਰਾਜ ਕਿਸ਼ੋਰ— ਕੀ ਤੁਹਾਡੇ ਮਾਂ ਪਿਓ.........

ਪਰਤਾਪ—(ਉਚੀ ਉਚੀ ਰੋਂਦਾ ਹੈ) ਉਹ ਮਾਰੇ ਗਏ। ਪਿਛਲੇ ਸਾਲ ਝਗੜਿਆਂ ਵਿੱਚ ਉਨ੍ਹਾਂ ਨੂੰ ਕਿਸੇ ਨੇ ਮਾਰ ਦਿੱਤਾ.........

ਰਾਜ ਕਿਸ਼ੋਰ—ਉਨ੍ਹਾਂ ਨੂੰ ਕਿਸੇ ਨੇ ਮਾਰ ਦਿੱਤਾ ? (ਇਕ ਦਮ ਘਬਰਾ ਕੇ) ਬੇਟਾ, ਰੋ ਨਹੀਂ । ਮੈਂ ਹੁਣੇ ਤੇਰੇ ਨਾਲ ਚਲਦਾ ਹਾਂ। ਹੁਣੇ.........

ਪਰਤਾਪ— ਤੁਸੀਂ ਚਲੋਗੇ ?

ਰਾਜ ਕਿਸ਼ੋਰ— ਹਾਂ ਚਲ ! ਨਹੀਂ ਤਾਂ ਦੇਰ ਹੋ ਜਾਏਗੀ। ਪਰ ਤੇਰਾ ਘਰ ਕਿੱਥੇ ਹੈ ?

ਪਰਤਾਪ—ਗਵਾਲਿਆਂ ਦੇ ਟੋਲੇ ਵਿੱਚ।

ਰਾਜ ਕਿਸ਼ੋਰ—(ਆਵਾਜ਼ ਦੇਂਦਾ ਹੈ।)ਅਮਰ ਸਿੰਘ ! ਮੈਂ ਗਵਾਲਿਆਂ ਦੇ ਟੋਲੇ ਜਾ ਰਿਹਾ ਹਾਂ। ਤੂੰ ਡਾ: ਵਰਮਾ ਨੂੰ ਲੈ ਕੇ ਉਥੇ ਆ। ਕਹੀਂ ਇਕ ਮੁੰਡੇ ਦੀਆਂ ਲੱਤਾਂ ਮੋਟਰ ਥੱਲੇ ਮਿਧੀਆਂ ਗਈਆਂ ਹਨ। ਜਲਦੀ ਕਰ । ਭੀਖੂ ਗਵਾਲੇ ਦਾ ਘਰ ਪੁਛ ਲਈਂ। (ਮੁੜ ਕੇ) ਆ ਬੇਟਾ !

(ਪਰਤਾਪ ਉਨ੍ਹਾਂ ਵਲ ਹੈਰਾਨ ਹੋ ਕੇ ਵੇਖਦਾ ਹੈ, ਫੇਰ ਉਨ੍ਹਾਂ ਦੇ ਅਗੇ ਅਗੇ ਚਲਦਾ ਹੈ। ਥੋੜੀ ਦੇਰ ਵਿੱਚ ਉਹ ਦੌੜਨ ਲਗਦਾ ਹੈ। )

## (ਤੀਜਾ ਦ੍ਰਿਸ਼)

(ਗਵਾਲਿਆਂ ਦੇ ਟੋਲੇ ਵਿੱਚ ਇਕ ਕੱਚਾ ਘਰ। ਸਟੇਜ ਤੇ ਅੰਦਰ ਛੱਪਰ ਦਾ ਦ੍ਰਿਸ਼। ਜ਼ਮੀਨ ਤੇ ਤੂੜੀ ਦਾ ਢੇਰ। ਉਸ ਤੇ ਬਸੰਤ ਲੇਟਿਆ ਹੋਇਆ ਹੈ। ਭੀਖੂ ਗਵਾਲਾ ਖੰਘਦਾ ਹੋਇਆ ਆਪਣਾ ਗੁੱਸਾ ਵੀ ਕੱਢ ਰਿਹਾ ਹੈ। )

ਭੀਖੂ ਗਵਾਲਾ— ਮੈਂ ਕਹਿੰਦਾ ਹਾਂ, ਤੂੰ ਵੇਖ ਕੇ ਨਹੀਂ ਚਲਦਾ। ਅਜ ਕਲ ਦੇ ਮੁੰਡੇ ਹਵਾ ਵਿੱਚ ਉਡਦੇ ਹਨ। ਇੰਨਾ ਵੱਡਾ ਬਾਜ਼ਾਰ ਹੈ, ਮੋਟਰ, ਟਾਂਗੇ, ਸਾਇਕਲਾਂ ਸਭ ਕੁਝ ਹੀ ਹੈ। ਕਹਿੰਦੇ-ਕਹਿੰਦੇ ਥਕ ਗਿਆ, ਅੱਖਾਂ ਖੋਲ੍ਹ ਕੇ ਟੁਰਿਆ ਕਰ । ਪਰ ਸਾਹਿਬ ਬਣਨ ਨੂੰ ਦਿਲ ਕਰਦਾ ਹੈ, ਸਭ ਦਾ। ਹੁਣ ਭੁਗਤੋ.........

ਬਸੰਤ— ਚਾਚਾ ! ਗੁੱਸਾ ਨਾ ਕਰ । ਬੜਾ ਦਰਦ ਹੈ ।

ਭੀਖੂ— ਦਰਦ ਤਾਂ ਹੋਵੇਗਾ ਹੀ, ਹੋਰ ਆਰਾਮ ਥੋੜਾ ਮਿਲੇਗਾ ! ਅਜੇ ਤਾਂ ਇਕ ਮਹੀਨੇ ਤਕ ਪਿਆ ਰਹਿਣਾ ਪਵੇਗਾ । ਕਿਹਾ ਸੀ, ਹਸਪਤਾਲ ਚਲਾ ਜਾ, ਉਥੇ ਜਾਂਦਾ ਤਾਂ ਆਰਾਮ ਹੋ ਜਾਂਦਾ ਤੇ ਦਵਾਈ ਵੀ ਮਿਲਦੀ ।

ਬਸੰਤ— ਚਾਚਾ ! ਬੜਾ ਦਰਦ ਹੈ, ਹੁਣ ਹਸਪਤਾਲ ਲੈ ਚਲੋ ।

ਭੀਖੂ— ਮੈਂ ਲੈ ਜਾਵਾਂ ? ਮੈਨੂੰ ਬੜੀ ਰਕਮ ਕਿਧਰੇ ਦਿੱਤੀ ਹੈ ? ਕਿਥੇ ਗਿਆ ਪਰਤਾਪ ?

(ਪਰਤਾਪ ਤੇ ਰਾਜ ਕਿਸ਼ੋਰ ਅੰਦਰ ਆਉਂਦੇ ਹਨ । )

ਪਰਤਾਪ— ਇਹ ਹੈ ਸਾਹਿਬ !

ਰਾਜ ਕਿਸ਼ੋਰ— ਇਹ ਕੀ ? ਇਹ ਤਾਂ ਜ਼ਮੀਨ ਤੇ ਲੇਟਿਆ ਹੋਇਆ ਹੈ !

ਭੀਖੂ—(ਇਕ ਦਮ ਤ੍ਰਬੁਕ ਕੇ) ਨਮਸਤੇ ਸਾਹਿਬ ! ਜੈ ਹਿੰਦ ਸਾਹਿਬ ! ਗ਼ਰੀਬ ਮੁੰਡਾ ਹੈ, ਵਿਚਾਰਾ ਮਾਰਿਆ ਗਿਆ । ਲੱਤ ਟੁੱਟ ਗਈ ਸਾਹਿਬ...

ਬਸੰਤ—(ਹੈਰਾਨ ਹੋ ਕੇ) ਤੁਸੀਂ ਆਏ ਹੋ......

ਰਾਜ ਕਿਸ਼ੋਰ— ਕਿਥੇ ਚੋਟ ਲੱਗੀ ਹੈ ਬੇਟਾ ! ਵੇਖਾਂ......

(ਰਾਜ ਕਿਸ਼ੋਰ ਕੋਲ ਆ ਕੇ ਲੱਤਾਂ ਵੇਖਦੇ ਹਨ । ਕਿਸੇ ਨੇ ਫਰਸਟ ਏਡ ਦਿੱਤੀ ਹੈ । ਪੱਟੀ ਬੰਨ੍ਹੀ ਹੈ । ਹੱਥ ਲਗਦਿਆਂ ਹੀ ਬਸੰਤ ਦੀ ਚੀਕ ਨਿਕਲ ਜਾਂਦੀ ਹੈ । ਰੰਗ ਪੀਲਾ ਪੈ ਜਾਂਦਾ ਹੈ । ਬਸੰਤ ਹੋਂਠ ਚਬਾ ਕੇ ਹਾਏ ਹਾਏ ਕਰਦਾ ਹੈ । )

ਬਸੰਤ—(ਦਰਦ ਨਾਲ ਕਰਾਂਹਦੇ ਹੋਏ) ਮੋਟਰ ਨਾਲ ਮੇਰੀ ਟੱਕਰ ਹੋ ਗਈ ਸੀ । ਇਸ ਲਈ ਤੁਹਾਡੇ ਪੈਸੇ ਵਾਪਸ ਨਾ ਦੇ ਸਕਿਆ । ਤੁਸੀਂ ਪਤਾ ਨਹੀਂ ਕੀ ਸੋਚਿਆ ਹੋਵੇਗਾ ?

ਰਾਜ ਕਿਸ਼ੋਰ— ਉਸ ਦੀ ਚਿੰਤਾ ਨਾ ਕਰ, ਬੇਟਾ ! ਮੈਂ ਡਾਕਟਰ ਬੁਲਾਇਆ ਹੈ। ਤੂੰ ਠੀਕ ਹੋ ਜਾਏਂਗਾ ।

(ਡਾਕਟਰ ਦਾਖ਼ਲ ਹੁੰਦਾ ਹੈ ।)

ਭੀਖੂ (ਖ਼ੁਸ਼ੀ ਨਾਲ) ਡਾਕਟਰ ਸਾਹਿਬ ਆ ਗਏ । ਡਾਕਟਰ ਸਾਹਿਬ, ਬਸੰਤ

ਇਧਰ ਹੈ। ਡਾਕਟਰ ਸਾਹਿਬ, ਮੈਂ ਹਲਦੀ ਪਾ ਕੇ ਇਸ ਨੂੰ ਦੁੱਧ ਪਿਲਾਇਆ ਹੈ ਤੇ ਹਾਂ ਹਾਂ ਹਾਂ ਸ਼ਿਲਾਜੀਤ ਵੀ ਦਿੱਤੀ ਹੈ। ਤਦੇ ਤਾਂ ਇਹ ਚੁਪ ਚਾਪ ਲੇਟਿਆ ਹੋਇਆ ਹੈ। ਸਾਹਿਬ, ਗ਼ਰੀਬ ਮੁੰਡਾ ਹੈ।

(ਡਾਕਟਰ ਲੱਤਾਂ ਵੇਖਦਾ ਹੈ। ਬਸੰਤ ਮੂੰਹ ਘੁਟਦਾ ਹੈ। ਪਰਤਾਪ ਦੀਆਂ ਅੱਖਾਂ ਵਿੱਚ ਅੱਥਰੂ ਹਨ। ਉਹ ਕਦੇ ਭਰਾ ਨੂੰ ਵੇਖਦਾ ਹੈ, ਕਦੇ ਡਾਕਟਰ ਨੂੰ। ਰਾਜ ਕਿਸ਼ੋਰ ਉਤਸੁਕਤਾ ਨਾਲ ਪੁਛਦੇ ਹਨ।)

ਰਾਜ ਕਿਸ਼ੋਰ— ਕਿਉਂ ਡਾਕਟਰ, ਠੀਕ ਹੋ ਜਾਏਗਾ ਨਾ ?

ਡਾਕਟਰ— ਪੰਡਤ ਜੀ, ਇੰਜ ਜਾਪਦਾ ਹੈ ਕਿ ਇਕ ਲੱਤ ਦੀ ਤਾਂ ਹੱਡੀ ਟੁੱਟ ਗਈ ਹੈ। ਸਕਰੀਨ ਕਰ ਕੇ ਵੇਖਣਾ ਪਏਗਾ। ਦੂਜੀ ਲੱਤ ਠੀਕ ਹੈ। ਪਰ ਹੁਣੇ ਹਸਪਤਾਲ ਲੈ ਜਾਣਾ ਚਾਹੀਦਾ ਹੈ, ਜ਼ਿਆਦਾ ਦੇਰ ਹੋ ਗਈ ਤਾਂ......

ਰਾਜ ਕਿਸ਼ੋਰ—ਤਾਂ ਹੁਣੇ ਲੈ ਚਲਦੇ ਹਾਂ। ਮੈਂ ਐਂਬੂਲੈਂਸ ਲਈ ਟੈਲੀਫ਼ੋਨ ਕਰਦਾ ਹਾਂ।

ਡਾਕਟਰ—ਜੀ ਹਾਂ, ਕਰੋ। ਮੈਂ ਤਦ ਤਕ ਇੰਜੈਕਸ਼ਨ ਲਗਾਂਦਾ ਹਾਂ।

ਬਸੰਤ—(ਅੱਖਾਂ ਖੋਲ੍ਹ ਕੇ) ਤੁਸੀਂ ! ਇਹ ਕੀ ਕਰ ਰਹੇ ਹੋ ? ਮੈਂ ਗ਼ਰੀਬ ਹਾਂ......

ਰਾਜ ਕਿਸ਼ੋਰ— ਤੂੰ ਗ਼ਰੀਬ ਹੈਂ ਬੇਟਾ ! ਤੇਰੇ ਕੋਲ ਤਾਂ ਉਹ ਦੌਲਤ ਹੈ, ਜਿਸ ਲਈ ਦੁਨੀਆਂ ਤਰਸਦੀ ਹੈ। (ਮੁੜ ਕੇ) ਡਾਕਟਰ ਸਾਹਿਬ ! ਜਦ ਤਕ ਮੈਂ ਨਹੀਂ ਆਉਂਦਾ; ਤੁਸੀਂ ਇਥੇ ਹੀ ਰਹਿਣਾ। ਪੈਸਿਆਂ ਦਾ ਫ਼ਿਕਰ ਨਾ ਕਰਨਾ। ਇਹ ਗ਼ਰੀਬ ਹੈ, ਪਰ ਇਸ ਵਿੱਚ ਇਕ ਗੁਣ ਹੈ, ਜੋ ਅਜ ਕਲ ਦੁਰਲਭ ਹੈ। ਇਹ ਈਮਾਨਦਾਰ ਹੈ ਤੇ ਈਮਾਨਦਾਰ ਆਦਮੀ ਦੀ ਜ਼ਿੰਦਗੀ ਕੀਮਤੀ ਹੁੰਦੀ ਹੈ।

ਭੀਖੂ—ਹਜ਼ੂਰ ! ਤੁਸੀਂ ਠੀਕ ਕਹਿੰਦੇ ਹੋ। ਲੜਕਾ ਖਰਾ ਸੋਨਾ ਹੈ। ਹਜ਼ੂਰ, ਤਦੇ ਤਾਂ ਮੈਂ ਇਸ ਨੂੰ ਆਪਣੇ ਘਰ ਰਖਿਆ ਹੋਇਆ ਹੈ। ਇਨ੍ਹਾਂ ਦੇ ਮਾਂ-ਪਿਉ ਨੂੰ ਤਾਂ ਕਿਸੇ ਨੇ ਲੜਾਈ ਵਿੱਚ ਮਾਰ ਛੱਡਿਆ। ਸ਼ਰਨਾਰਥੀ ਹਨ। ਹਜ਼ੂਰ, ਡੇਢ ਸਾਲ ਤੋਂ ਮੇਰੇ ਕੋਲ ਰਹਿ ਰਹੇ ਹਨ।

**ਹਜ਼ੂਰ ਸਾਰਾ ਦਿਨ ਬਾਜ਼ਾਰ ਵਿੱਚ ਮਿਹਨਤ ਕਰ ਕੇ ਕਮਾਈ ਕਰਦੇ ਹਨ। ਹਜ਼ੂਰ ਬੜੇ ਈਮਾਨਦਾਰ ਹਨ। ਈਮਾਨਦਾਰ ਦੀ ਆਖਰ ਸੁਣੀ ਹੀ ਜਾਂਦੀ ਹੈ।**

(ਭੀਖੂ ਬੋਲਦਾ ਬੋਲਦਾ ਰਾਜ ਕਿਸ਼ੋਰ ਦੇ ਪਿਛੇ ਜਾਂਦਾ ਹੈ। ਡਾਕਟਰ ਪਰਤਾਪ ਦੀ ਮਦਦ ਨਾਲ ਇੰਜੇਕਸ਼ਨ ਤਿਆਰ ਕਰਦਾ ਹੈ। ਬਸੰਤ ਅੱਖਾਂ ਬੰਦ ਕਰ ਲੈਂਦਾ ਹੈ। ਉਹ ਬੜਾ ਅਹਿਸਾਨਮੰਦ ਹੈ। ਪਰਦਾ ਡਿਗਦਾ ਹੈ, ਫੇਰ ਉਠਦਾ ਹੈ। ਡਾਕਟਰ ਸੂਈ ਲਗਾਂਦਾ ਹੈ, ਬਸੰਤ ਹੋਂਠ ਘੁਟਦਾ ਹੈ। ਪਰਤਾਪ ਭਰਾ ਦਾ ਸਿਰ ਫੜਦਾ ਹੈ।)

—ਵਿਸ਼ਨੂੰ ਪਰਭਾਕਰ

## ਅਭਿਆਸ

I. ਦੱਸੋ ਭਲਾ :—

1. ਕ੍ਰਿਸ਼ਨ ਕੁਮਾਰ ਨੇ ਬਸੰਤ ਦੇ ਬਾਰੇ ਕੀ ਸੋਚਿਆ ?
2. ਛਾਨਣੀ ਵੇਚਣ ਵਾਲੇ ਦਾ ਪਰਿਚੈ ਦਿਓ।
3. ਜੇ ਬਸੰਤ ਮੋਟਰ ਨਾਲ ਨਾ ਟਕਰਾਂਦਾ ਤਾਂ ਕੀ ਹੁੰਦਾ ?
4. ਭੀਖੂ ਨੇ ਬਸੰਤ ਨੂੰ ਖਰਾ ਸੋਨਾ ਕਿਉਂ ਕਿਹਾ ?

II. ਵਾਕ ਬਣਾਓ :—

ਦਾਨ, ਫ਼ੌਰਨ, ਸ਼ਰਨਾਰਥੀ, ਠਗਣਾ, ਕਿਰਪਾ, ਸ਼ਰੀਫ਼, ਯਕੀਨ, ਸਬਕ, ਬਸਤੀ, ਨੇਤਾ, ਮਿਧਣਾ, ਬੇਹੋਸ਼, ਉਤਸੁਕਤਾ, ਐਂਬੂਲੈਂਸ, ਦੌਲਤ, ਦੁਰਲਭ।

III. ਰਾਜ ਕਿਸ਼ੋਰ ਤੇ ਉਨ੍ਹਾਂ ਦੇ ਦੋਸਤ ਵਿੱਚ ਹੋਈ ਗਲਬਾਤ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।

IV. ਇਸ ਡਰਾਮੇ ਨੂੰ ਆਪਣੀ ਜਮਾਤ ਵਿੱਚ ਖੇਡੋ।

V. 1. ਅਗੇਤਰ ਕਿਸ ਨੂੰ ਕਹਿੰਦੇ ਹਨ ? 'ਉਪ' ਅਤੇ 'ਅਨ' ਲਗਾ ਕੇ 5-5 ਸ਼ਬਦ ਲਿਖੋ।

2. ਇਨ੍ਹਾਂ ਮੁਹਾਵਰਿਆਂ ਨੂੰ ਆਪਣੇ ਵਾਕਾਂ ਵਿੱਚ ਵਰਤੋ :—
ਕੰਮ ਆਉਣਾ, ਹੱਥ ਮਾਰਨਾ, ਸਿਰ ਫੇਰਨਾ, ਇਕ ਮੁਠ ਹੋਣਾ, ਸਿਰ ਖਾਣਾ।

# ਸਵਿਤਰੀ ਸਤਿਆਵਾਨ

## ( 1 )

ਬਹੁਤ ਪੁਰਾਣੇ ਜ਼ਮਾਨੇ ਵਿੱਚ, ਮਦਰ ਦੇਸ਼ ਵਿੱਚ, ਅਸ਼ਵਪਤੀ ਨਾਂ ਦੇ ਇਕ ਰਾਜਾ ਰਾਜ ਕਰਦੇ ਸਨ। ਉਨ੍ਹਾਂ ਦੀ ਇਕ ਬੜੀ ਹੀ ਖ਼ੂਬਸੂਰਤ ਲੜਕੀ ਸੀ, ਜਿਸ ਦਾ ਨਾਂ ਸਵਿਤਰੀ ਸੀ।

ਉਹ ਲੜਕੀ ਜਵਾਨ ਹੋ ਗਈ। ਉਸ ਦੇ ਚਿਹਰੇ ਤੇ ਭੋਲਾਪਨ, ਰੂਪ ਤੇ ਪਵਿਤਰਤਾ ਵੇਖ ਕੇ ਸਭ ਲੋਕ ਸ਼ਰਧਾ ਨਾਲ ਆਪਣਾ ਮਸਤਕ ਝੁਕਾ ਲੈਂਦੇ ਸਨ। ਕਿਸੇ ਦੇ ਦਿਲ ਵਿੱਚ ਵੀ ਉਸ ਲਈ ਬੁਰੇ ਵਿਚਾਰ ਨਹੀਂ ਸਨ ਆਉਂਦੇ।

ਉਹ ਜਿੰਨੀ ਖ਼ੂਬਸੂਰਤ ਸੀ, ਉਨੀ ਹੀ ਸਿਆਣੀ ਵੀ ਸੀ। ਉਸ ਦੇ ਮਾਤਾ ਪਿਤਾ ਨੂੰ ਉਸ ਦੇ ਵਿਆਹ ਦੀ ਚਿੰਤਾ ਹੋਈ, ਪਰ ਉਨ੍ਹਾਂ ਨੂੰ ਉਸ ਦੇ ਯੋਗ ਸੁੰਦਰ ਤੇ ਵਿਦਵਾਨ ਵਰ ਨਹੀਂ ਮਿਲ ਰਿਹਾ ਸੀ।

ਉਨ੍ਹਾਂ ਦਿਨਾਂ ਵਿੱਚ ਆਰੀਆਂ ਵਿੱਚ ਪਰਦੇ ਦਾ ਰਿਵਾਜ ਨਹੀਂ ਸੀ। ਔਰਤਾਂ ਆਜ਼ਾਦੀ ਨਾਲ ਆਪਣੀ ਇਛਾ ਦੇ ਮੁਤਾਬਕ ਘੁੰਮ ਫਿਰ ਸਕਦੀਆਂ ਸਨ। ਲੜਕੀਆਂ ਆਪਣਾ ਵਰ ਆਪ ਚੁਣ ਸਕਦੀਆਂ ਸਨ। ਸਵਿਤਰੀ ਦੇ ਪਿਤਾ ਨੇ ਇਕ ਦਿਨ ਉਸ ਨੂੰ ਕੋਲ ਬੁਲਾ ਕੇ ਕਿਹਾ, "ਬੇਟੀ, ਹੁਣ ਤੂੰ ਸਿਆਣੀ ਹੋ ਗਈ ਹੈਂ। ਸਾਨੂੰ ਤੇਰੇ ਵਿਆਹ ਦੀ ਚਿੰਤਾ ਸਤਾ ਰਹੀ ਹੈ। ਇਸ ਲਈ ਸਾਡੀ ਇਹ ਇੱਛਾ ਹੈ ਕਿ ਤੂੰ ਦੂਜੇ ਸ਼ਹਿਰਾਂ ਵਿੱਚ ਜਾ ਕੇ ਆਪਣੇ ਲਈ ਪਤੀ ਚੁਣ ਲੈ ਤੇ ਸਾਨੂੰ ਇਸ ਚਿੰਤਾ ਤੋਂ ਛੁਡਾ।"

ਸਵਿਤਰੀ ਪਿਤਾ ਦੀ ਗੱਲ ਸੁਣ ਕੇ ਕੁਝ ਸ਼ਰਮਾ ਗਈ, ਪਰ ਮਾਤਾ-ਪਿਤਾ ਦੇ ਕਹਿਣ ਤੇ ਇਕ ਰੱਥ ਵਿੱਚ ਬੈਠ ਕੇ ਸਫ਼ਰ ਤੇ ਚਲ ਪਈ। ਰਾਜੇ ਨੇ ਕੁਝ ਭਰੋਸੇ ਦੇ ਮੰਤਰੀ ਤੇ ਸਿਪਾਹੀਆਂ ਨੂੰ ਉਸ ਦੇ ਨਾਲ ਭੇਜ ਦਿੱਤਾ।

ਉਹ ਇਕ ਨਗਰ ਤੋਂ ਦੂਜੇ ਨਗਰ ਤੇ ਤੀਰਥਾਂ ਤੇ ਗਈ । ਉਸ ਨੇ ਕਈ ਰਾਜਕੁਮਾਰਾਂ ਦੇ ਬਾਰੇ ਜਾਨਕਾਰੀ ਲਈ, ਪਰ ਕੋਈ ਉਸ ਨੂੰ ਆਪਣੇ ਯੋਗ ਨਾ ਲੱਗਾ ।

ਇਕ ਦਿਨ ਰਿਸ਼ੀਆਂ ਦੇ ਆਸ਼ਰਮ ਕੋਲੋਂ ਉਸ ਦਾ ਰਥ ਲੰਘ ਰਿਹਾ ਸੀ। ਉਥੋਂ ਕੁਝ ਦੂਰ ਜਾ ਕੇ ਜੰਗਲ ਵਿੱਚ ਉਸ ਨੂੰ ਇਕ ਨੌਜਵਾਨ ਕੁਹਾੜੀ ਨਾਲ ਦਰਖ਼ਤ ਤੋਂ ਲਕੜੀਆਂ ਕੱਟਦਾ ਨਜ਼ਰ ਆਇਆ । ਉਸ ਦਾ ਗੋਰਾ ਰੰਗ, ਉੱਚਾ ਕੱਦ, ਲੰਮੀਆਂ ਬਾਹਵਾਂ, ਚੌੜੀ ਛਾਤੀ, ਉਸ ਦੇ ਰਾਜ ਬੰਸੀ ਹੋਣ ਦਾ ਪਤਾ ਦੇਂਦੇ ਸਨ। ਸਵਿਤਰੀ ਨੇ ਰੱਥ ਰੁਕਵਾ ਕੇ ਉਸ ਨੂੰ ਕੋਲ ਬੁਲਵਾਇਆ । ਉਸ ਦੀਆਂ ਅੱਖਾਂ, ਚੋੜੇ ਮੱਥੇ ਤੇ ਘੁੰਗਰਾਲੇ ਵਾਲਾਂ ਵਿੱਚ ਕੁਝ ਅਜਿਹਾ ਆਕਰਸ਼ਣ ਸੀ ਕਿ ਸਵਿਤਰੀ ਇਕ ਟੱਕ ਉਸ ਵਲ ਵੇਖਦੀ ਰਹੀ । ਉਸ ਦੇ ਦਿਲ ਨੇ ਕਿਹਾ, ਜਿਸ ਦੀ ਖੋਜ ਵਿੱਚ ਉਹ ਨਿਕਲੀ ਸੀ, ਉਸ ਨੂੰ ਮਿਲ ਗਿਆ ਹੈ।

ਉਹ ਨੌਜਵਾਨ ਅੱਖਾਂ ਨੀਵੀਆਂ ਪਾ ਕੇ ਚੁਪ ਚਾਪ ਖੜਾ ਰਿਹਾ। ਸਵਿਤਰੀ ਨੇ ਬੜੀ ਨਿਮਰਤਾ ਨਾਲ ਪੁਛਿਆ, "ਆਰੀਏ ! ਤੁਸੀਂ ਕੌਣ ਹੋ ? ਜੰਗਲ ਵਿੱਚ ਲਕੜੀ ਕੱਟਣ ਦਾ ਕੀ ਕਾਰਨ ਹੈ ? ਕੀ ਮੈਂ ਇਸ ਬਾਰੇ ਕੁਝ ਜਾਣ ਸਕਦੀ ਹਾਂ ?"

ਨੌਜਵਾਨ ਨੇ ਠੰਢਾ ਸਾਹ ਲੈ ਕੇ ਕਿਹਾ, "ਹੁਣ ਕੀ ਦਸਾਂ ! ਵਕਤ ਦੀ ਗੱਲ ਹੈ, ਕਦੇ ਸਾਡਾ ਵੀ ਪਰਿਚੈ ਸੀ ।"

"ਫੇਰ ਵੀ ਕੁਝ ਪਤਾ ਤਾਂ ਲਗੇ ?" ਸਵਿਤਰੀ ਨੇ ਦੂਜਾ ਸਵਾਲ ਕੀਤਾ ।

ਨੌਜਵਾਨ ਨੇ ਦੱਸਿਆ, "ਮੇਰਾ ਨਾਂ ਸਤਿਆਵਾਨ ਹੈ। ਮੈਂ ਸ਼ਾਲਵ ਦੇਸ ਦੇ ਰਾਜੇ ਦਿਉਮਤ ਸੇਨ ਦਾ ਪੁੱਤਰ ਹਾਂ। ਅਜੇ ਮੈਂ ਛੋਟਾ ਹੀ ਸੀ ਕਿ ਮੇਰੇ ਪਿਤਾ ਦੀਆਂ ਅੱਖਾਂ ਚਲੀਆਂ ਗਈਆਂ। ਦੁਸ਼ਮਣ ਨੇ ਧੋਖੇ ਨਾਲ

ਉਨ੍ਹਾਂ ਦਾ ਰਾਜ ਖੋਹ ਲਿਆ ਤੇ ਦੇਸ਼ ਤੋਂ ਕੱਢ ਦਿੱਤਾ। ਹੁਣ ਮੈਂ ਇਥੇ ਹੀ ਆਪਣੇ ਅੰਨੇ ਪਿਤਾ ਤੇ ਬੁੱਢੀ ਮਾਤਾ ਨਾਲ ਝੌਂਪੜੀਆਂ ਵਿੱਚ ਰਹਿੰਦਾ ਹਾਂ।''

ਇਸ ਤੋਂ ਬਾਦ ਰੱਬ ਅਗੇ ਚਲ ਪਿਆ। ਸਵਿਤਰੀ ਬੜੇ ਰੰਗੇ ਤੇ ਕੋਮਲ ਵਿਚਾਰਾਂ ਨਾਲ ਘਰ ਵਾਪਸ ਆ ਗਈ, ਤੇ ਮਾਤਾ ਪਿਤਾ ਨੂੰ ਸਤਿਆਵਾਨ ਦੇ ਬਾਰੇ ਦੱਸਿਆ।

ਸੰਜੋਗ ਨਾਲ ਉਸ ਦਿਨ ਨਾਰਦ ਮੁਨੀ ਅਸ਼ਵਪਤੀ ਨੂੰ ਮਿਲਣ ਆਏ। ਰਾਜੇ ਨੇ ਸਤਿਆਵਾਨ ਬਾਰੇ ਉਨ੍ਹਾਂ ਦੇ ਵਿਚਾਰ ਜਾਣਨੇ ਚਾਹੇ।

ਨਾਰਦ ਜੀ ਭੂਤ, ਭਵਿਖ ਤੇ ਵਰਤਮਾਨ—ਤਿੰਨਾਂ ਕਾਲਾਂ ਦੇ ਜਾਣਨ ਵਾਲੇ ਸਨ। ਉਨ੍ਹਾਂ ਨੇ ਕੁਝ ਸੋਚ ਕੇ ਕਿਹਾ, ''ਇਸ ਵਿੱਚ ਸ਼ਕ ਨਹੀਂ ਕਿ ਖ਼ਾਨਦਾਨ ਤੇ ਗੁਣਾਂ ਨੂੰ ਵੇਖਦੇ ਹੋਏ ਸਤਿਆਵਾਨ ਹਰ ਤਰ੍ਹਾਂ ਨਾਲ ਸਵਿਤਰੀ ਦੇ ਯੋਗ ਵਰ ਹੈ। ਪਰ ਅਜ ਤੋਂ ਠੀਕ ਇਕ ਸਾਲ ਦੇ ਬਾਦ ਉਹ ਮਰ ਜਾਏਗਾ, ਇਸ ਲਈ ਸਵਿਤਰੀ ਨੂੰ ਕੋਈ ਦੂਜਾ ਵਰ ਢੂੰਢਣ ਲਈ ਕਹੋ।''

ਰਾਜੇ ਨੇ ਸਵਿਤਰੀ ਨੂੰ ਬੁਲਾ ਕੇ ਰਿਸ਼ੀ ਨੇ ਜੋ ਕਿਹਾ ਸੀ, ਉਹ ਦਸ ਦਿੱਤਾ। ਤੇ ਕਿਹਾ, ''ਬੇਟੀ! ਹੁਣ ਤੂੰ ਸਤਿਆਵਾਨ ਦਾ ਖ਼ਿਆਲ ਛੱਡ ਕੇ ਕੋਈ ਦੂਜਾ ਵਰ ਢੂੰਢ।''

ਸਵਿਤਰੀ ਨੇ ਸਾਰੀਆਂ ਗੱਲਾਂ ਬੜੇ ਆਰਾਮ ਨਾਲ ਸੁਣੀਆਂ। ਫੇਰ ਅੱਖਾਂ ਨੀਵੀਆਂ ਪਾ ਕੇ ਬੋਲੀ, ''ਪਿਤਾ ਜੀ! ਆਰੀਆ ਕੁੜੀਆਂ ਆਪਣੇ ਦਿਲੋਂ ਜ਼ਿੰਦਗੀ ਵਿੱਚ ਜਿਸ ਨੂੰ ਇਕ ਵਾਰੀ ਆਪਣਾ ਪਤੀ ਮੰਨ ਲੈਂਦੀਆਂ ਹਨ ਤਾਂ ਫੇਰ ਕਿਸੇ ਦੂਜੇ ਪਤੀ ਦੇ ਬਾਰੇ ਸੋਚ ਵੀ ਨਹੀਂ ਸਕਦੀਆਂ। ਜੀਵਨ ਤੇ ਮੌਤ ਆਪਣੇ ਹੱਥ ਦੀ ਗੱਲ ਨਹੀਂ। ਜੋ ਕਿਸਮਤ ਵਿੱਚ ਲਿਖਿਆ ਹੈ, ਉਹ ਹੋ ਕੇ ਹੀ ਰਹੇਗਾ। ਇਸ ਲਈ ਤੁਸੀਂ ਚਿੰਤਾ ਨਾ ਕਰੋ।''



ਸਵਿਤਰੀ ਆਪਣੇ ਫ਼ੈਸਲੇ ਤੇ ਅਟੱਲ ਸੀ। ਇਹ ਸੁਣ ਕੇ ਉਸ ਦੇ ਮਾਤਾ ਪਿਤਾ ਨੂੰ ਬੜਾ ਦੁੱਖ ਹੋਇਆ। ਰਾਜਾ ਮਜਬੂਰ ਹੋ ਕੇ ਨਾਰਦ ਜੀ ਦੀ ਸਲਾਹ ਨਾਲ ਜੰਗਲ ਵਿੱਚ ਸਤਿਆਵਾਨ ਦੇ ਪਿਤਾ ਕੋਲ ਗਿਆ, ਸੰਬੰਧ ਪੱਕਾ ਕੀਤਾ ਤੇ ਕੁਝ ਹੀ ਦਿਨਾਂ ਵਿੱਚ ਸਤਿਆਵਾਨ ਦਾ ਸਵਿਤਰੀ ਨਾਲ ਵਿਆਹ ਹੋ ਗਿਆ।

## ਅਭਿਆਸ

I. ਦੱਸੋ ਭਲਾ :—

1. ਸਵਿਤਰੀ ਕੌਣ ਸੀ ?
2. ਉਸ ਨੇ ਆਪਣਾ ਪਤੀ ਕਿਸ ਤਰ੍ਹਾਂ ਚੁਣਿਆ ?
3. ਸਤਿਆਵਾਨ ਜੰਗਲ ਵਿੱਚ ਕਿਉਂ ਰਹਿੰਦਾ ਸੀ ?
4. ਨਾਰਦ ਜੀ ਨੇ ਸਤਿਆਵਾਨ ਦੇ ਬਾਰੇ ਕੀ ਦਸਿਆ ?
5. ਸਵਿਤਰੀ ਨੇ ਸਤਿਆਵਾਨ ਤੋਂ ਇਲਾਵਾ ਕੋਈ ਦੂਜਾ ਵਰ ਚੁਣਨ ਤੋਂ ਕਿਉਂ ਇਨਕਾਰ ਕੀਤਾ ?

II. ਵਾਕ ਬਣਾਓ :—

ਪਵਿਤਰਤਾ, ਸ਼ਰਧਾ, ਮਸਤਕ, ਸਿਆਣੀ, ਵਿਦਵਾਨ, ਰਿਵਾਜ, ਚਿੰਤਾ, ਸਫ਼ਰ, ਆਸ਼ਰਮ, ਪਰਿਚੈ, ਖ਼ਾਨਦਾਨ, ਮਜਬੂਰ ।

III. ਖ਼ਾਲੀ ਥਾਂਵਾਂ ਭਰੋ :—

1. ਸਵਿਤਰੀ ਜਿੰਨੀ ਖ਼ੂਬਸੂਰਤ ਸੀ ਉਨੀ.........ਵੀ ਸੀ ।
2. ਉਹ ਆਪਣੇ ਲਈ ਵਰ ਦੀ.........ਵਿੱਚ ਚਲ ਪਈ ।
3. ਜੰਗਲ ਵਿੱਚ ਉਸ ਦੀ ਮੁਲਾਕਾਤ.........ਨਾਲ ਹੋਈ ।
4. ਨਾਰਦ ਜੀ ਨੇ ਦਸਿਆ ਕਿ ਸਤਿਆਵਾਨ...........ਦੇ ਬਾਦ ਮਰ ਜਾਏਗਾ ।
5. ਪਰ ਸਵਿਤਰੀ ਨੇ ਆਪਣਾ.........ਨਾ ਬਦਲਿਆ ।

IV. ਕਾਲ ਕਿਸ ਨੂੰ ਕਹਿੰਦੇ ਹਨ ? ਇਨ੍ਹਾਂ ਦੇ ਭੇਦ ਦਸੋ । ਕਿਰਿਆ ਨਾਲ ਇਹ ਕਿਸ ਤਰ੍ਹਾਂ ਸੰਬੰਧਿਤ ਹਨ ?

# ਸਵਿਤਰੀ ਸਤਿਆਵਾਨ

## ( 2 )

ਸੁੰਦਰ ਤੇ ਉੱਚੇ ਮਹੱਲਾਂ ਵਿੱਚ ਰਹਿਣ ਵਾਲੀ ਸਵਿਤਰੀ ਨੇ ਸਹੁਰੇ ਘਰ ਆ ਕੇ ਆਪਣੀ ਜ਼ਿੰਦਗੀ ਦਾ ਹਰ ਕੰਮ ਬਦਲ ਲਿਆ। ਉਹ ਕੀਮਤੀ ਕਪੜੇ ਤੇ ਗਹਿਣਿਆਂ ਦੀ ਥਾਂ ਰਿਸ਼ੀ ਨਾਰੀਆਂ ਵਾਂਗ ਸਾਦੀ ਧੋਤੀ ਪਾਣ ਲੱਗ ਪਈ। ਦਿਨ ਚੜ੍ਹਨ ਤੋਂ ਪਹਿਲਾਂ ਉਠ ਕੇ ਘਰ ਦੇ ਕੰਮ ਕਾਜ ਵਿੱਚ ਲੱਗ ਜਾਂਦੀ, ਤੇ ਸੱਸ ਸਹੁਰੇ ਦੀ ਸੇਵਾ ਕਰਦੀ। ਉਸ ਦੇ ਮਿੱਠੇ ਬੋਲਣ ਤੇ ਚੰਗੇ ਸਲੂਕ ਕਰ ਕੇ ਸਾਰੇ ਆਸ਼ਰਮ ਦੇ ਰਹਿਣ ਵਾਲੇ ਉਸ ਦੀ ਤਾਰੀਫ਼ ਕਰਦੇ ਸਨ।

ਪਰ ਸਵਿਤਰੀ ਨੂੰ ਦਿਲ ਵਿੱਚ ਬੜੀ ਚਿੰਤਾ ਰਹਿੰਦੀ ਸੀ। ਉਹ ਸਾਲ ਦਾ ਇਕ ਇਕ ਦਿਨ ਗਿਣ ਗਿਣ ਕੇ ਕੱਟ ਰਹੀ ਸੀ। ਜਿਉਂ ਜਿਉਂ ਵਕਤ ਨੇੜੇ ਆ ਰਿਹਾ ਸੀ, ਉਸ ਦਾ ਦਿਲ ਹੋਰ ਵੀ ਬੇਚੈਨ ਹੁੰਦਾ ਜਾ ਰਿਹਾ ਸੀ। ਕਿਸੇ ਤਰ੍ਹਾਂ ਇਕ ਸਾਲ ਪੂਰਾ ਹੋ ਗਿਆ।

ਆਖ਼ਰ ਉਹ ਦਿਨ ਆ ਹੀ ਗਿਆ, ਜਿਸ ਦੀ ਉਡੀਕ ਸੀ। ਜੇਠ ਮਹੀਨੇ ਦੀ ਮਸਿਆ ਸੀ। ਨਾਰਦ ਜੀ ਦੇ ਕਹਿਣ ਦੇ ਮੁਤਾਬਕ ਇਹ ਸਤਿਆਵਾਨ ਦੀ ਮੌਤ ਦਾ ਦਿਨ ਸੀ। ਸਵਿਤਰੀ ਨੂੰ ਸਾਰੀ ਰਾਤ ਨੀਂਦਰ ਨਹੀਂ ਆਈ। ਉਹ ਸਵੇਰ ਤੋਂ ਹੀ ਸਤਿਆਵਾਨ ਦੇ ਹਰ ਕੰਮ ਨੂੰ ਬੜੇ ਧਿਆਨ ਨਾਲ ਵੇਖ ਰਹੀ ਸੀ। ਅਜ ਉਹ ਉਸ ਨੂੰ ਇਕ ਪਲ ਲਈ ਵੀ ਇਕੱਲਿਆਂ ਨਹੀਂ ਛੱਡਣਾ ਚਾਹੁੰਦੀ ਸੀ।

ਦਿਨ ਢਲ ਗਿਆ ਸੀ। ਸ਼ਾਮ ਹੋ ਰਹੀ ਸੀ। ਸਤਿਆਵਾਨ ਕੁਹਾੜੀ

ਲੈ ਕੇ ਜੰਗਲ ਵਿੱਚੋਂ ਲਕੜੀ ਲਿਆਉਣ ਲਈ ਤਿਆਰ ਹੋਇਆ। ਸਵਿਤਰੀ ਨੇ ਵੀ ਉਸ ਦੇ ਨਾਲ ਜਾਣ ਦੀ ਇੱਛਾ ਪਰਗਟ ਕੀਤੀ।

ਸਤਿਆਵਾਨ ਨੇ ਕਿਹਾ, "ਤੂੰ ਜਾ ਕੇ ਕੀ ਕਰੇਂਗੀ ? ਮੈਂ ਹੁਣੇ ਥੋੜੀ ਦੇਰ ਵਿੱਚ ਲਕੜੀ ਲੈ ਕੇ ਆਉਂਦਾ ਹਾਂ।"

ਸਵਿਤਰੀ ਨੇ ਜ਼ਿਦ ਕੀਤੀ ਤੇ ਸੱਸ ਦੀ ਆਗਿਆ ਲੈ ਕੇ ਪਤੀ ਦੇ ਨਾਲ ਚਲ ਪਈ।

ਜੰਗਲ ਵਿੱਚ ਸਤਿਆਵਾਨ ਅਗੇ ਅਗੇ ਚਲ ਰਿਹਾ ਸੀ। ਸਵਿਤਰੀ ਪਰਛਾਵੇਂ ਵਾਂਗ ਉਸ ਦੇ ਪਿਛੇ ਪਿਛੇ ਚਲ ਰਹੀ ਸੀ। ਉਹ ਸਤਿਆਵਾਨ ਨਾਲ ਗੱਲਾਂ ਤਾਂ ਕਰ ਰਹੀ ਸੀ, ਪਰ ਉਸ ਦਾ ਦਿਲ ਬੜਾ ਬੇਚੈਨ ਸੀ। ਇਕ ਇਕ ਪਲ ਇਕ ਇਕ ਸਾਲ ਦੇ ਬਰਾਬਰ ਚਿੰਤਾ ਵਿੱਚ ਗੁਜ਼ਰ ਰਿਹਾ ਸੀ।

ਸਤਿਆਵਾਨ ਨੇ ਦਰਖ਼ਤ ਤੇ ਚੜ੍ਹ ਕੇ ਲਕੜੀ ਕਟਣੀ ਸ਼ੁਰੂ ਕੀਤੀ। ਉਹ ਇਕ ਟਕ ਉਸ ਵਲ ਵੇਖਦੀ ਰਹੀ। ਲਕੜੀ ਕੱਟਣ ਵਿੱਚ ਉਸ ਨੂੰ ਬਹੁਤ ਦੇਰ ਲੱਗੀ। ਸੂਰਜ ਛੁਪ ਗਿਆ ਤੇ ਹਨੇਰਾ ਹੋਣ ਲੱਗਾ। ਸਤਿਆਵਾਨ ਦਰਖ਼ਤ ਤੋਂ ਉਤਰਿਆ ਤੇ ਲਕੜੀਆਂ ਦਾ ਗੱਠਾ ਚੁੱਕ ਕੇ ਘਰ ਵੱਲ ਚਲਣ ਲੱਗਾ। ਪਰ ਉਸ ਤੋਂ ਚਲਿਆ ਨਹੀਂ ਜਾ ਰਿਹਾ ਸੀ। ਉਸ ਦੇ ਸਾਰੇ ਸਰੀਰ ਤੇ ਸਿਰ ਵਿੱਚ ਜ਼ਬਰਦਸਤ ਦਰਦ ਹੋ ਰਹੀ ਸੀ। ਸਵਿਤਰੀ ਨੇ ਉਸ ਨੂੰ ਉਥੇ ਹੀ ਕੁਝ ਦੇਰ ਆਰਾਮ ਕਰਨ ਲਈ ਕਿਹਾ।

ਸਤਿਆਵਾਨ ਉਥੇ ਹੀ ਦਰਖ਼ਤ ਥੱਲੇ ਪੱਥਰ ਤੇ ਸਵਿਤਰੀ ਦੀ ਗੋਦ ਵਿੱਚ ਸਿਰ ਰਖ ਕੇ ਲੇਟ ਗਿਆ। ਲੇਟਦਿਆਂ ਹੀ ਉਹ ਬੇਹੋਸ਼ ਹੋ ਗਿਆ।

ਅੱਧੀ ਰਾਤ ਬੀਤ ਗਈ ਸੀ। ਚਾਰੇ ਪਾਸੇ ਘੁੱਪ ਹਨੇਰਾ ਸੀ। ਸੁਨਸਾਨ ਜੰਗਲ ਵਿੱਚ ਦਰਖ਼ਤਾਂ ਤੇ ਪੱਤਿਆਂ ਦੀ ਖੜਖੜ ਵਿੱਚ ਮਿਲੀ ਹੋਈ ਤੇਜ਼ ਹਵਾ ਦੀ ਸਾਂ ਸਾਂ ਵਿੱਚ ਜੰਗਲੀ ਜਾਨਵਰਾਂ ਦੀਆਂ ਆਵਾਜ਼ਾਂ

ਗੂੰਜ ਕੇ ਵਾਤਾਵਰਣ ਨੂੰ ਹੋਰ ਵੀ ਡਰਾਵਣਾ ਬਣਾ ਰਹੀਆਂ ਸਨ। ਪਰ ਸਵਿਤਰੀ ਇਨ੍ਹਾਂ ਤੋਂ ਬੇਖ਼ਬਰ ਸੀ । ਉਹ ਚਿੰਤਾ ਵਿੱਚ ਡੁੱਬੀ ਹੋਈ, ਸਤਿਆਵਾਨ ਦੇ ਚਿਹਰੇ ਤੇ ਨਜ਼ਰ ਟਿਕਾਏ ਘੜੀ-ਮੁੜੀ ਉਸ ਦੇ ਦਿਲ ਦੀ ਧੜਕਣ ਤੇ ਨਬਜ਼ ਨੂੰ ਵੇਖਦੀ ਸੀ। ਉਸ ਦੇ ਆਉਂਦੇ ਜਾਂਦੇ ਇਕ ਇਕ ਸਾਹ ਨੂੰ ਮਹਿਸੂਸ ਕਰ ਰਹੀ ਸੀ।

ਅਚਾਨਕ ਹੀ ਉਸ ਨੂੰ ਆਪਣੇ ਕੋਲ ਲਾਲ, ਚਮਕੀਲੇ ਕਪੜਿਆਂ ਵਿੱਚ ਇਕ ਅਜੀਬ ਜਿਹੇ ਆਦਮੀ ਦਾ ਬੁੱਤ ਦਿਸਿਆ । ਉਸ ਦੇ ਸਿਰ ਤੇ ਸੁਨਹਿਰਾ ਮੁਕਟ, ਸੱਜੇ ਹੱਥ ਵਿੱਚ ਡੰਡਾ ਤੇ ਖੱਬੇ ਹੱਥ ਵਿੱਚ ਡੋਰੀ ਦੀ ਫਾਹੀ ਸੀ।



ਸਵਿਤਰੀ ਨੇ ਹੱਥ ਜੋੜ ਕੇ ਪੁੱਛਿਆ, "ਦੇਵਤਾ! ਤੁਸੀਂ ਕੌਣ ਹੋ? ਤੇ ਇਥੇ ਕਿਉਂ ਆਏ ਹੋ?"

ਉਸ ਨੇ ਜਵਾਬ ਦਿੱਤਾ, "ਮੈਂ ਮੌਤ ਦਾ ਦੇਵਤਾ ਧਰਮਰਾਜ ਹਾਂ। ਅਜ ਸਤਿਆਵਾਨ ਦੀ ਉਮਰ ਪੂਰੀ ਹੋ ਗਈ ਹੈ । ਮੈਂ ਇਸ ਨੂੰ ਲੈਣ ਆਇਆ ਹਾਂ।"

ਸਵਿਤਰੀ ਨੇ ਨਿਮਰਤਾ ਨਾਲ ਪੁਛਿਆ, "ਕੀ ਤੁਹਾਡੇ ਦੂਤ ਨਹੀਂ ਹਨ, ਜੋ ਤੁਹਾਨੂੰ ਆਪ ਤਕਲੀਫ ਉਠਾਉਣੀ ਪਈ ?"

ਧਰਮਰਾਜ ਨੇ ਕਿਹਾ, "ਧਰਮਾਤਮਾ ਲੋਕਾਂ ਨੂੰ ਲੈਣ ਲਈ ਮੈਂ ਆਪ ਆਉਂਦਾ ਹਾਂ।" ਇੰਨਾਂ ਕਹਿ ਕੇ ਉਨ੍ਹਾਂ ਨੇ ਡੰਡਾ ਘੁੰਮਾਇਆ, ਸਤਿਆਵਾਨ ਦੇ ਸਰੀਰ ਵਿੱਚੋਂ ਉਸ ਦੀ ਆਤਮਾ ਕੱਢ ਕੇ ਡੋਰੀ ਦੀ ਫਾਹੀ ਵਿੱਚ ਫਸਾ ਲਈ ਤੇ ਚਲ ਪਏ।

ਸਵਿਤਰੀ ਨੇ ਵੀ ਹੋਲੀ ਜਿਹੇ ਸਤਿਆਵਾਨ ਦਾ ਸਿਰ ਆਪਣੀ ਗੋਦ ਵਿੱਚੋਂ ਹਟਾ ਕੇ ਇਕ ਪੱਥਰ ਤੇ ਰਖਿਆ ਤੇ ਉਨ੍ਹਾਂ ਦੇ ਪਿਛੇ ਪਿਛੇ ਚਲ ਪਈ।

ਕੁਝ ਦੂਰ ਜਾ ਕੇ ਧਰਮਰਾਜ ਨੇ ਮੁੜ ਕੇ ਵੇਖਿਆ ਤਾਂ ਸਵਿਤਰੀ ਪਿਛੇ ਆ ਰਹੀ ਸੀ। ਉਨ੍ਹਾਂ ਨੇ ਕਿਹਾ, "ਤੂੰ ਕਿਧਰ ਆ ਰਹੀ ਹੈਂ ?"

ਸਵਿਤਰੀ ਨੇ ਕਿਹਾ, "ਮੈਂ ਵੀ ਨਾਲ ਚਲਾਂਗੀ।"

ਧਰਮਰਾਜ ਨੇ ਕਿਹਾ, "ਉਥੇ ਤਾਂ ਮੌਤ ਦੇ ਬਾਦ ਹੀ ਜਾਣਾ ਹੋ ਸਕਦਾ ਹੈ।"

ਸਵਿਤਰੀ ਨੇ ਜਵਾਬ ਦਿੱਤਾ, "ਪਰ ਪਤੀ ਦੇ ਬਿਨਾਂ ਜੀਉਣਾ ਤਾਂ ਔਰਤ ਲਈ ਮੌਤ ਤੋਂ ਵੀ ਵੱਧ ਹੈ।"

ਧਰਮਰਾਜ ਨੇ ਕੜਕ ਕੇ ਕਿਹਾ, "ਕੁਝ ਵੀ ਹੋਏ, ਤੂੰ ਨਾਲ ਨਹੀਂ ਜਾ ਸਕਦੀ। ਵਾਪਸ ਚਲੀ ਜਾ।"

ਸਵਿਤਰੀ ਨੇ ਕਈ ਦਿਨਾਂ ਤੋਂ ਕੁਝ ਖਾਧਾ ਪੀਤਾ ਨਹੀਂ ਸੀ। ਅਜ ਤਾਂ ਪਾਣੀ ਦੀ ਇਕ ਬੂੰਦ ਵੀ ਉਸ ਦੇ ਮੂੰਹ ਵਿੱਚ ਨਹੀਂ ਗਈ ਸੀ। ਕਮਜ਼ੋਰੀ ਤੇ ਥਕਾਵਟ ਕਰ ਕੇ ਉਸ ਤੋਂ ਤੁਰਿਆ ਨਹੀਂ ਜਾ ਰਿਹਾ ਸੀ। ਫੇਰ ਵੀ ਉਸ ਨੇ ਹਿੰਮਤ ਨਹੀਂ ਛੱਡੀ। ਉਹ ਕਹਿਣ ਲੱਗੀ, "ਧਰਮ ਸ਼ਾਸਤਰਾਂ ਵਿੱਚ

ਲਿਖਿਆ ਹੈ, 'ਜੇ ਦੋ ਮਨੁੱਖ ਸੱਤ ਕਦਮ ਨਾਲ ਨਾਲ ਚਲ ਲੈਣ ਤਾਂ ਆਪਸ ਵਿੱਚ ਮਿਤਰ ਹੋ ਜਾਂਦੇ ਹਨ।' ਅਸੀਂ ਤਾਂ ਇੰਨੀ ਦੂਰ ਤੋਂ ਨਾਲ ਨਾਲ ਚਲੇ ਆ ਰਹੇ ਹਾਂ। ਹੇ ਧਰਮ ਦੇ ਦੇਵਤਾ! ਸਾਥਣ ਦੇ ਕਸ਼ਟਾਂ ਦਾ ਕੁਝ ਤਾਂ ਖ਼ਿਆਲ ਕਰੋ।"

ਧਰਮਰਾਜ ਚਲਦੇ ਚਲਦੇ ਰੁਕ ਗਏ। ਉਨ੍ਹਾਂ ਨੇ ਕਿਹਾ, "ਸਵਿਤਰੀ, ਮੈਂ ਤੇਰੀਆਂ ਗੱਲਾਂ ਤੇ ਬੜਾ ਖ਼ੁਸ਼ ਹਾਂ। ਸਤਿਆਵਾਨ ਨੂੰ ਤਾਂ ਮੈਂ ਛੱਡ ਨਹੀਂ ਸਕਦਾ। ਇਸ ਤੋਂ ਇਲਾਵਾ ਤੂੰ ਜੋ ਚਾਹੇਂ, ਵਰ ਮੰਗ ਸਕਦੀ ਹੈਂ। ਜਿਸ ਨਾਲ ਤੇਰਾ ਜੀਵਨ ਸੁਖੀ ਹੋ ਸਕੇ।"

ਸਵਿਤਰੀ ਨੇ ਕਿਹਾ, "ਮੇਰਾ ਸਹੁਰਾ ਬੁੱਢੇ ਤੇ ਅੰਨ੍ਹੇ ਹਨ। ਰਾਜ ਪਾਟ ਖ਼ਤਮ ਹੋ ਗਿਆ ਹੈ। ਉਨ੍ਹਾਂ ਦੀ ਸੇਵਾ ਅਸੀਂ ਦੋਵੇਂ ਮਿਲ ਕੇ ਕਰਦੇ ਸਾਂ। ਹੁਣ ਮੈਂ ਇਕੱਲੀ ਰਹਿ ਜਾਵਾਂਗੀ।"

ਧਰਮਰਾਜ ਨੇ ਕਿਹਾ, "ਤੇਰੇ ਸਹੁਰੇ ਦੀਆਂ ਅੱਖਾਂ ਠੀਕ ਹੋ ਜਾਣਗੀਆਂ। ਉਨ੍ਹਾਂ ਦਾ ਰਾਜ ਵੀ ਵਾਪਸ ਮਿਲ ਜਾਏਗਾ। ਹੁਣ ਤੂੰ ਵਾਪਸ ਚਲੀ ਜਾ ਤੇ ਰਾਜ ਪਾਟ ਭੋਗ।"

ਸਵਿਤਰੀ ਫੇਰ ਵੀ ਚਲਦੀ ਗਈ। ਧਰਮਰਾਜ ਨੇ ਪੁਛਿਆ, "ਹੁਣ ਤੂੰ ਹੋਰ ਕੀ ਚਾਹੁੰਦੀ ਹੈਂ?"

ਸਵਿਤਰੀ ਨੇ ਕਿਹਾ, "ਆਪਣੇ ਮਾਤਾ ਪਿਤਾ ਦੀ ਮੈਂ ਇਕੋ ਇਕ ਹਾਂ। ਮੇਰਾ ਕੋਈ ਭਰਾ ਨਹੀਂ। ਇਸ ਦੀ ਮੈਨੂੰ ਚਿੰਤਾ ਹੈ।"

ਰਮਰਾਜ ਨੇ ਕਿਹਾ, "ਚਿੰਤਾ ਨਾ ਕਰ, ਤੇਰੇ ਸੌ ਭਰਾ ਹੋਣਗੇ। ਹੁਣ ਤੂੰ ਵਾਪਸ ਚਲੀ ਜਾ।"

ਪਿਆਸ ਨਾਲ ਸਵਿਤਰੀ ਦਾ ਮੂੰਹ ਸੁੱਕ ਰਿਹਾ ਸੀ। ਹੁਣੇ ਡਿੱਗੀ ਕਿ ਡਿੱਗੀ ਜਿਹੀ ਉਸ ਦੀ ਹਾਲਤ ਹੋ ਗਈ ਸੀ। ਪਰ ਉਹ ਫੇਰ ਵੀ ਚਲਦੀ ਹੀ ਰਹੀ।

ਧਰਮਰਾਜ ਖਿਝ ਕੇ ਬੋਲੇ, "ਸਵਿਤਰੀ, ਕੀ ਗੱਲ ਹੈ ? ਹੁਣ ਕਿਉਂ ਆ ਰਹੀ ਏਂ ?"

ਸਵਿਤਰੀ ਨੇ ਬੇਨਤੀ ਕੀਤੀ, "ਮੇਰੇ ਸੱਸ ਸਹੁਰੇ ਦੀ ਇਕੋ ਇਕ ਸੰਤਾਨ ਮੇਰੇ ਪਤੀ ਹੀ ਸਨ। ਤੁਹਾਡੇ ਵਰਦਾਨ ਨਾਲ ਰਾਜ ਪਾਟ ਤਾਂ ਵਾਪਸ ਮਿਲ ਜਾਏਗਾ, ਪਰ ਖ਼ਾਨਦਾਨ ਅਗੇ ਕਿਸ ਤਰ੍ਹਾਂ ਚਲੇਗਾ ? ਉਨ੍ਹਾਂ ਦਾ ਖਾਨਦਾਨ ਚਲਾਣ ਲਈ ਮੈਨੂੰ ਵੀ ਪੁੱਤਰ ਦਾ ਵਰਦਾਨ ਦਿਓ।"

ਧਰਮਰਾਜ ਨੇ ਹੱਥ ਉਪਰ ਕਰ ਕੇ ਵਰਦਾਨ ਦਿੱਤਾ, "ਜਾ, ਤੇਰੇ ਵੀ ਸੌ ਪੁੱਤਰ ਹੋਣਗੇ।"

ਸਵਿਤਰੀ ਦਾ ਚੇਹਰਾ ਖ਼ੁਸ਼ੀ ਨਾਲ ਖਿੜ ਗਿਆ। ਉਹ ਹੁਣ ਵੀ ਧਰਮਰਾਜ ਦੇ ਪਿਛੇ ਪਿਛੇ ਚਲ ਰਹੀ ਸੀ। ਧਰਮਰਾਜ ਨੇ ਕਿਹਾ, "ਤੂੰ ਵਾਪਸ ਕਿਉਂ ਨਹੀਂ ਜਾਂਦੀ, ਸਵਿਤਰੀ ?"

ਸਵਿਤਰੀ ਨੇ ਹੱਥ ਜੋੜ ਕੇ ਪੁਛਿਆ, "ਮਹਾਰਾਜ ! ਤੁਸੀਂ ਹੁਣੇ ਮੈਨੂੰ ਸੌ ਪੁੱਤਰ ਹੋਣ ਦਾ ਵਰਦਾਨ ਦਿੱਤਾ ਹੈ, ਪਰ ਮੈਂ ਪੁੱਛਦੀ ਹਾਂ, ਉਨ੍ਹਾਂ ਦਾ ਪਿਤਾ ਕੌਣ ਹੋਵੇਗਾ ?"

ਧਰਮਰਾਜ ਇਕ ਦਮ ਤ੍ਰਬੁਕ ਪਏ। ਉਨ੍ਹਾਂ ਕੋਲ ਸਵਿਤਰੀ ਦੇ ਸਵਾਲ ਦਾ ਕੋਈ ਜਵਾਬ ਨਹੀਂ ਸੀ। ਉਹ ਬੋਲੇ, "ਸਵਿਤਰੀ, ਮੈਂ ਹਾਰ ਗਿਆ ਤੇ ਤੇਰੀ ਜਿੱਤ ਹੋਈ। ਲੈ ਮੈਂ ਸਤਿਆਵਾਨ ਨੂੰ ਵੀ ਵਾਪਸ ਦੇਂਦਾ ਹਾਂ। ਹੁਣ ਖ਼ੁਸ਼ੀ ਖ਼ੁਸ਼ੀ ਘਰ ਜਾ।" ਇਹ ਕਹਿ ਕੇ ਉਨ੍ਹਾਂ ਨੇ ਸਤਿਆਵਾਨ ਦੀ ਆਤਮਾ ਛੱਡ ਦਿੱਤੀ ਤੇ ਚਲੇ ਗਏ।

## ਅਭਿਆਸ

I. ਦੱਸੋ ਭਲਾ :—

1. ਮੌਤ ਦਾ ਦੇਵਤਾ ਕੌਣ ਹੈ ?
2. ਉਹ ਸਤਿਆਵਾਨ ਨੂੰ ਲੈਣ ਆਪ ਕਿਉਂ ਆਏ ? ਆਪਣਾ ਦੂਤ ਕਿਉਂ ਨਹੀਂ ਭੇਜ ਦਿੱਤਾ ?

3. ਉਹ ਸਵਿਤਰੀ ਦੀਆਂ ਗੱਲਾਂ ਤੇ ਖ਼ੁਸ਼ ਕਿਉਂ ਹੋਏ ?
4. ਸਵਿਤਰੀ ਨੇ ਕਿੰਨੇ ਵਰਦਾਨ ਮੰਗੇ ਤੇ ਕਿਹੜੇ ਕਿਹੜੇ ?
5. ਆਪਣੇ ਆਪ ਨੂੰ ਸਵਿਤਰੀ ਮੰਨ ਕੇ ਸਤਿਆਵਾਨ ਦੇ ਮਰ ਕੇ ਫੇਰ ਤੋਂ ਜੀ ਉਠਣ ਦੀ ਘਟਨਾ ਆਪਣੇ ਸ਼ਬਦਾਂ ਵਿੱਚ ਲਿਖੋ।

II. ਵਾਕ ਬਣਾਓ :—

ਆਸ਼ਰਮ, ਤਾਰੀਫ਼, ਉਡੀਕ, ਘੁਪ ਹਨੇਰਾ, ਫਾਹੀ, ਧਰਮ ਸ਼ਾਸਤਰ, ਵਰਦਾਨ, ਤ੍ਰਬਕ, ਆਤਮਾ ।

III. ਸਵਿਤਰੀ ਤੇ ਧਰਮ ਰਾਜ ਵਿੱਚ ਹੋਈ ਗਲ ਬਾਤ ਨੂੰ ਆਪਣੇ ਸ਼ਬਦਾਂ ਵਿੱਚ ਵਾਰਤਾਲਾਪ ਦੇ ਰੂਪ ਵਿੱਚ ਲਿਖੋ ।

IV. 1. ਪੰਜਾਬੀ ਭਾਸ਼ਾ ਦੇ ਸੂਰ ਕਿੰਨੇ ਹਨ ? ਇਨ੍ਹਾਂ ਨੂੰ ਕਿਹੜੀਆਂ ਕਿਹੜੀਆਂ ਲਗਾਂ ਮਾਤਰਾਂ ਲਗਦੀਆਂ ਹਨ ?
2. ਸਾਰੇ ਵਿਅੰਜਨ ਲਿਖੋ । ਇਨ੍ਹਾਂ ਵਿੱਚੋਂ ਤਾਲੂਈ ਤੇ ਦੰਤੀ ਵਿਅੰਜਨਾਂ ਨੂੰ ਅਲੱਗ ਅਲੱਗ ਕਰੋ ।

# ਗੁਲੇਲੀ



ਅਜ ਮੈਂ ਤੱਕਿਆ ਅੱਖਾਂ ਨਾਲ,
ਵਿੱਚ ਗੋਦੜੀ ਲੁਕਿਆ ਲਾਲ।
ਸਿਰ ਦੇ ਉਤੇ ਫਟਾ ਪਰੋਲਾ,
ਠਿੱਬੀ ਜੁੱਤੀ ਗੰਢਿਆ ਝੋਲਾ।
ਛਿੱਜੇ ਕਪੜੇ ਹੋਏ ਲੰਗਾਰੇ,
ਵਿੱਚੋਂ ਪਿੰਡਾ ਲਿਸ਼ਕਾਂ ਮਾਰੇ।

ਹੁਸਨ ਨਾ ਜਾਏ ਰਖਿਆ ਤਾੜ,
ਨਿਕਲ ਆਉਂਦਾ ਕਪੜੇ ਪਾੜ।
ਨਹੀਂ ਇਹ ਅੰਗਰ ਨਹੀਂ ਲੰਗਾਰੇ,
ਇਹ ਤਾਂ ਫਟ ਨਸੀਬਾਂ ਮਾਰੇ।
ਯਾ ਫਿਰ ਲੁਟਣ ਮਾਰਨ ਡਾਕੇ,
ਵੜੀ ਗ਼ਰੀਬੀ ਸੰਨ੍ਹਾਂ ਲਾ ਕੇ।

ਹੁਸਨ ਓਸ ਦਾ ਮੈਂ ਕੀ ਆਖਾਂ,
ਤੱਕਣ ਨਾਲ ਪੈਂਦੀਆਂ ਲਾਸਾਂ।
ਧੌਣ ਗੋਰੀ ਦੀ ਐਸੀ ਫੱਬੇ,
ਆਉਂਦਾ ਜਾਂਦਾ ਸਾਹ ਪਿਆ ਲੱਭੇ।
ਗੋਰਾ ਗਲ ਗੁਲੀਆਂ ਦੀ ਗਾਨੀ,
ਇਕ ਥਾਂ ਵਸਦੇ ਅੱਗ ਤੇ ਪਾਣੀ।
ਨੈਣ ਗੋਰੀ ਦੇ ਬਾਤਾਂ ਪਾਵਣ,
ਮਸਤੀ ਦੇ ਸਾਗਰ ਛਲਕਾਵਣ।
ਯਾ ਇਹ ਬੰਦ ਓਸ ਨੇ ਕੀਤੇ,
ਕੁੱਜਿਆਂ ਵਿੱਚ ਦਰਿਆ ਹੁਸਨ ਦੇ।
ਵਾਲ ਦੁਪਹਿਰੇ ਰਾਤਾਂ ਪਈਆਂ,
ਤੱਕ ਤੱਕ ਕੁੱਤੇ ਲੈਂਦੇ ਝਈਆਂ।
ਮੋਹਨ, ਖਿੱਝ ਨਾ ਇਹਨਾਂ ਉੱਤੇ,
ਸਦਾ ਰਾਤ ਨੂੰ ਭੌਂਕਣ ਕੁੱਤੇ।

ਵਾਹ ਗ਼ਰੀਬੀ ਵਾਰੇ ਤੇਰੇ!
ਵਸਦੇ ਰਹਿਣ ਚੁਬਾਰੇ ਤੇਰੇ!

—ਮੋਹਨ ਸਿੰਘ
(ਸਾਵੇ ਪੱਤਰ)

## ਅਭਿਆਸ

I. ਇਸ ਕਵਿਤਾ ਦੇ ਪਹਿਲੇ ਪੈਰੇ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ ।

II. ਗੁਲੇਲੀ ਕੌਣ ਹੈ ?

III. ਗ਼ਰੀਬ ਹੋਣ ਤੇ ਵੀ ਗੁਲੇਲੀ ਇੰਨੀ ਖ਼ੂਬਸੂਰਤ ਕਿਉਂ ਲਗਦੀ ਹੈ ? ਇਸ ਕਵਿਤਾ ਦੇ ਅਧਾਰ ਤੇ ਲਿਖੋ ।

IV. ਸ਼ਬਦਾਂ ਦੇ ਅਰਥ ਲਿਖੋ :—

ਗੋਦੜੀ, ਪਰੋਲਾ, ਲੰਗਾਰੇ, ਨਸੀਬ, ਸੰਨ, ਹੁਸਨ, ਲਾਸਾਂ, ਕੁੱਜੇ, ਚੁਬਾਰੇ ।

# ਇੰਗਲਿਸਤਾਨ ਵਿੱਚ ਕਿਊ

ਜੋ ਲੋਕ ਯੂਰਪ ਵਿੱਚ ਕੁਝ ਦਿਨ ਰਹੇ ਹਨ ਤੇ ਯੂਰਪੀਅਨ ਵਿਦਵਾਨਾਂ ਤੇ ਸਿਆਸਤਦਾਨਾਂ ਨਾਲ ਮਿਲੇ ਹਨ, ਉਹ ਜਾਣਦੇ ਹਨ ਕਿ ਸਰੀਰ ਦੀ ਤਾਕਤ ਜਾਂ ਸਹਿਜ ਦਿਮਾਗ਼ੀ ਯੋਗਤਾ ਵਿੱਚ ਯੂਰਪੀਅਨ ਜਾਤੀਆਂ ਸਾਡੇ ਤੋਂ ਵੱਧ ਕੇ ਨਹੀਂ ਹਨ। ਯੂਰਪੀਅਨ ਜੀਵਨ ਦੀ ਪੜਤਾਲ ਕਰਨ ਤੇ ਇਹ ਪਤਾ ਲੱਗਦਾ ਹੈ ਕਿ ਸਾਰੇ ਸੰਸਾਰ ਵਿੱਚ ਵਰਤਮਾਨ ਯੂਰਪੀਅਨ ਪ੍ਰਭਾਵ ਦਾ ਰਹੱਸ ਇਕ ਸ਼ਬਦ ਵਿੱਚ ਛੁਪਿਆ ਹੈ—ਉਹ ਹੈ ਸੰਗਠਨ। ਇਹ ਸਚਾਈ ਦੂਜੇ ਯੂਰਪੀਅਨ ਦੇਸ਼ਾਂ ਤੋਂ ਵੀ ਜ਼ਿਆਦਾ ਸਾਫ਼ ਇੰਗਲੈਂਡ ਵਿੱਚ ਹੈ। ਰਾਜ ਪਰਬੰਧ ਤੇ ਸੰਗਠਨ ਅੰਗਰੇਜ਼ਾਂ ਦੀ ਸਫ਼ਲਤਾ ਦੇ ਇਹ ਦੋ ਮੂਲ ਮੰਤਰ ਹਨ। ਪਰ ਜੇ ਇਹ ਸੱਚ ਹੈ—ਜਿਸ ਤਰ੍ਹਾਂ ਇਕ ਫ਼ਿਲੌਸਫ਼ਰ ਨੇ ਕਿਹਾ ਹੈ ਕਿ ਵਿਅਕਤੀਆਂ ਤੇ ਰਾਸ਼ਟਰਾਂ ਦੇ ਲੱਛਣ ਜ਼ਰਾ ਜ਼ਰਾ ਘਟਨਾਵਾਂ ਵਿੱਚ ਸ਼ੀਸ਼ੇ ਵਾਂਗੂ ਝਲਕਦੇ ਹਨ, ਤਾਂ ਸਾਧਾਰਨ ਗੱਲ ਦੀ ਜਾਨਕਾਰੀ ਵੀ ਰੋਚਕ ਹੋਵੇਗੀ।

ਆਪਣੇ ਦੇਸ਼ ਤੋਂ ਆ ਕੇ ਜਿਹੜੇ ਹਿੰਦੁਸਤਾਨੀ ਇਥੇ ਰੇਲ ਤੇ ਸਫ਼ਰ ਕਰਦੇ ਹਨ, ਉਨ੍ਹਾਂ ਨੂੰ ਪਹਿਲਾਂ ਬੜੀ ਹੈਰਾਨੀ ਹੁੰਦੀ ਹੈ। ਨਾ ਤੇ ਇਥੇ ਸਟੇਸ਼ਨਾਂ ਤੇ ਸ਼ੋਰ ਹੈ, ਨਾ ਕੋਈ ਪਰੇਸ਼ਾਨੀ ਤੇ ਨਾ ਕੋਈ ਔਖ।

ਲੰਦਨ ਸ਼ਹਿਰ ਵਿੱਚ ਕੋਈ 70 ਲੱਖ ਆਦਮੀ ਰਹਿੰਦੇ ਹਨ। ਇਨ੍ਹਾਂ ਦੇ ਇਲਾਵਾ ਕੋਈ 40 ਲੱਖ ਆਦਮੀ ਰੋਜ਼ ਬਾਹਰੋਂ ਕੰਮ ਕਰਨ ਆਉਂਦੇ ਹਨ। ਇਕ ਕਰੋੜ ਤੋਂ ਜ਼ਿਆਦਾ ਆਦਮੀਆਂ ਦੀ ਆਵਾਜਾਈ ਲਈ ਸੜਕਾਂ ਕਾਫ਼ੀ ਨਹੀਂ। ਇਸ ਲਈ ਸੜਕਾਂ ਦੇ ਥੱਲੇ ਸੁਰੰਗ ਖੋਦ ਕੇ ਬਿਜਲੀ ਦੀਆਂ ਗੱਡੀਆਂ, ਸੈਂਕੜੇ ਸਟੇਸ਼ਨਾਂ ਤੋਂ ਹਰ ਦੋ ਤਿੰਨ ਮਿੰਟ ਦੇ ਬਾਦ

ਚਲਦੀਆਂ ਹਨ। ਇਹ ਵੀ ਕਾਫ਼ੀ ਨਹੀਂ ਹਨ, ਇਸ ਲਈ ਇਨ੍ਹਾਂ ਦੇ ਵੀ ਸੱਤਰ-ਅੱਸੀ ਫੁਟ ਥੱਲੇ ਦੂਜੀ ਸੁਰੰਗ ਲੱਗਾ ਕੇ ਗੱਡੀ ਚਲਦੀ ਹੈ।

ਇਨ੍ਹਾਂ ਅੰਦਰੂਨੀ ਰੇਲਾਂ ਦੇ ਇਲਾਵਾ ਲੰਦਨ ਤੋਂ ਸਾਰੇ ਇੰਗਲੈਂਡ ਨੂੰ ਚਾਰੇ ਪਾਸੇ ਹਰ ਪੰਦਰਾਂ ਮਿੰਟ, ਅੱਧੇ ਘੰਟੇ ਜਾਂ ਹਰ ਘੰਟੇ ਦੇ ਬਾਦ ਰੇਲਾਂ ਦੌੜਦੀਆਂ ਹਨ। ਲੰਦਨ ਵਿੱਚ ਸੈਂਕੜੇ ਰੇਲਵੇ ਸਟੇਸ਼ਨ ਹਨ। ਪਿਛਲੇ ਸਾਲ ਇਕ ਸਟੇਸ਼ਨ ਤੇ ਪੰਜ ਕਰੋੜ ਟਿਕਟ ਵਿਕੇ ਸਨ।

ਇਸ ਭੀੜ ਭਾੜ ਵਿੱਚ ਵੀ ਟਿਕਟ ਲੈਣ ਵਿੱਚ ਕਿਸੇ ਨੂੰ ਕੋਈ ਦਿੱਕਤ ਨਹੀਂ ਹੁੰਦੀ। ਜੋ ਪਹਿਲਾਂ ਪਹੁੰਚਿਆ, ਉਹ ਖਿੜਕੀ ਕੋਲ ਖੜਾ ਹੋ ਗਿਆ। ਜੋ ਉਸ ਤੋਂ ਬਾਦ ਆਇਆ, ਉਹ ਉਸ ਦੇ ਪਿਛੇ ਖੜਾ ਹੋ ਗਿਆ। ਇਸੇ ਤਰ੍ਹਾਂ ਲੋਕ ਕਤਾਰ ਵਿੱਚ ਇਕ ਦੂਜੇ ਦੇ ਪਿਛੇ ਖੜੇ ਹੋ ਜਾਂਦੇ ਹਨ ਤੇ ਚੁਪਚਾਪ ਸ਼ਾਂਤੀ ਨਾਲ ਟਿਕਟ ਲੈ ਕੇ ਪਲੇਟਫ਼ਾਰਮ ਵੱਲ ਵਧਦੇ ਜਾਂਦੇ ਹਨ। ਕੋਈ ਕਰੋੜਪਤੀ ਹੋਏ ਜਾਂ ਭਿਖਾਰੀ, ਪੰਜੀ ਸਾਲ ਦਾ ਜਵਾਨ ਹੋਏ ਜਾਂ ਅੱਸੀ ਸਾਲ ਦੀ ਬੁੱਢੀ, ਜਿਹੜਾ ਜਦੋਂ ਆਏਗਾ ਉਸ ਦੇ ਮੁਤਾਬਕ ਆਪਣੀ ਵਾਰੀ ਤੇ ਉਸ ਨੂੰ ਟਿਕਟ ਮਿਲ ਜਾਏਗਾ। ਧੱਕਾ ਦੇ ਕੇ ਅਗੇ ਵੱਧ ਜਾਈਏ ਜਾਂ ਕਤਾਰ ਵਿੱਚ ਪਹਿਲਾਂ ਆਉਣ ਵਾਲੇ ਆਦਮੀਆਂ ਦੇ ਅਗੇ ਖੜੇ ਹੋ ਜਾਈਏ—ਇਹ ਖ਼ਿਆਲ ਕਦੇ ਕਿਸੇ ਦੇ ਦਿਲ ਵਿੱਚ ਨਹੀਂ ਆਉਂਦਾ। ਕਦੇ ਇਕ ਦੇ ਪਿਛੇ ਇਕ ਖੜੇ ਆਦਮੀਆਂ ਦੀ ਕਤਾਰ ਕਈ ਗਜ਼ ਲੰਮੀ ਹੋ ਜਾਂਦੀ ਹੈ। ਲੋਕ ਖੜੇ ਖੜੇ ਜਾਂ ਅਗੇ ਵਧਦੇ ਵਧਦੇ. ਰਸਾਲਾ ਜਾਂ ਅਖ਼ਬਾਰ ਪੜ੍ਹਦੇ ਹਨ। ਜਲਦੀ ਦੀ ਕੋਈ ਗਲ ਨਹੀਂ, ਕੋਈ ਜ਼ਰੂਰਤ ਨਹੀਂ। ਆਪਣੀ ਵਾਰੀ ਆਉਣ ਤੇ ਟਿਕਟ ਮਿਲ ਹੀ ਜਾਏਗਾ।

ਇਧਰ ਹਿੰਦੁਸਤਾਨ ਵਿੱਚ ਵੇਖੋ, ਹਰ ਸਟੇਸ਼ਨ ਤੇ ਕਤਾਰ ਵਿੱਚ ਬੁੱਢੇ ਆਦਮੀਆਂ, ਔਰਤਾਂ ਤੇ ਬੱਚਿਆਂ ਨੂੰ ਟਿਕਟ ਮਿਲਦਾ ਹੀ ਨਹੀਂ। ਪਰ ਉਥੇ ਯੂਰਪ ਵਿੱਚ ਕਤਾਰ ਲਗਾਣ ਦੇ ਤਰੀਕੇ ਕਰ ਕੇ ਸਭ ਨੂੰ ਆਸਾਨੀ ਹੈ। ਇਸ ਤਰੀਕੇ ਨੂੰ ਅੰਗਰੇਜ਼ੀ ਵਿੱਚ 'ਕਿਊ' ਕਹਿੰਦੇ ਹਨ।

ਇੰਗਲਿਸਤਾਨ ਵਿੱਚ ਸਿਰਫ਼ ਰੇਲਵੇ ਸਟੇਸ਼ਨਾਂ ਤੇ ਹੀ ਨਹੀਂ, ਬਲਕਿ ਹਰ ਜਗ੍ਹਾ ਹੀ 'ਕਿਊ' ਬਣੀ ਨਜ਼ਰ ਆਉਂਦੀ ਹੈ। ਕੁਝ ਦਿਨ ਪਹਿਲਾਂ ਇਥੇ ਹਿੰਦੁਸਤਾਨ ਨਾਲ ਸੰਬੰਧਿਤ 'ਸ਼ਿਵ ਨੇਤਰ' ਨਾਂ ਦੇ ਨਾਟਕ ਦੀ ਧੂਮ ਸੀ। ਤੇ ਫੇਰ 'ਹਸਨ' ਨਾਂ ਦੇ ਇਕ ਦੂਜੇ ਨਾਟਕ ਦਾ ਬਾਜ਼ਾਰ ਗਰਮ ਸੀ। ਇਥੇ ਨਾਟਕ ਅੱਠ ਵਜੇ ਸ਼ੁਰੂ ਹੋ ਕੇ ਯਾਰਾਂ ਵਜੇ ਖ਼ਤਮ ਹੋ ਜਾਂਦੇ ਹਨ। ਇੰਨੀ ਫ਼ੁਰਸਤ ਕਿਸੇ ਨੂੰ ਨਹੀਂ ਕਿ ਰਾਤ ਦੇ ਦੋ ਵਜੇ ਤਕ ਨਾਟਕ ਵੇਖੇ ਤੇ ਫੇਰ ਸਾਰਾ ਦਿਨ ਸੌਂ ਕੇ ਖ਼ਰਾਬ ਕਰੇ। ਦੂਜਾ ਇਹ ਕਾਨੂੰਨ ਵੀ ਹੈ ਕਿ ਰਾਤ ਨੂੰ ਬਾਰਾਂ ਵਜੇ ਦੇ ਬਾਦ ਨਾਟਕ, ਆੱਪੇਰਾ, ਰਿਵਿਊ, ਕੌਨਸਰਟ ਸਭ ਬੰਦ ਹੋ ਜਾਂਦੇ ਹਨ। ਲੋਕਾਂ ਦਾ ਨਿਯਮ ਹੈ ਕਿ ਉਹ ਹਫ਼ਤੇ ਵਿੱਚ ਇਕ ਖ਼ਾਸ ਦਿਨ ਨਾਟਕ ਵੇਖਣ ਜਾਣਗੇ। ਉਸ ਦਿਨ ਚਾਹੇ ਬਾਰਸ਼ ਹੁੰਦੀ ਹੋਏ, ਚਾਹੇ ਬਰਫ਼ ਪੈਂਦੀ ਹੋਏ, ਨਾਟਕ ਵੇਖਣ ਜ਼ਰੂਰ ਜਾਣਗੇ। ਚੰਗੀ ਜਗ੍ਹਾ ਪਾਣ ਲਈ ਉਹ ਬਹੁਤ ਪਹਿਲਾਂ ਹੀ ਚਲੇ ਜਾਂਦੇ ਹਨ ਤੇ ਕਿਊ ਵਿੱਚ ਖੜੇ ਖੜੇ ਰਸਾਲੇ, ਅਖ਼ਬਾਰ ਆਦਿ ਪੜ੍ਹਦੇ ਜਾਂ ਗੱਲਾਂ ਕਰਦੇ ਹਨ। ਜੋ ਜਿਸ ਦੇ ਬਾਦ ਆਉਂਦਾ ਹੈ, ਉਹ ਉਸ ਦੇ ਪਿਛੇ ਖੜਾ ਹੋ ਜਾਂਦਾ ਹੈ। ਇਸੇ ਤਰ੍ਹਾਂ ਕਦੇ ਕਦੇ ਸੌ ਦੋ ਸੌ ਗਜ਼ ਲੰਮੀ ਕਿਊ ਬਣ ਜਾਂਦੀ ਹੈ। ਹਨੇਰੀ, ਬਾਰਸ਼, ਜਾਂ ਤੂਫ਼ਾਨ ਵਿੱਚ ਵੀ ਕਿਊ ਉਸੇ ਤਰ੍ਹਾਂ ਬਿਨਾ ਕਿਸੇ ਗੜਬੜ ਤੇ ਸ਼ੋਰ ਦੇ ਬਣੀ ਰਹਿੰਦੀ ਹੈ।

ਅਜਕਲ ਲੰਦਨ ਵਿੱਚ ਘੋੜੇ ਟਾਂਗੇ ਬਹੁਤ ਘੱਟ ਹਨ। ਜੇ ਲੰਦਨ ਦੀਆਂ ਸੜਕਾਂ ਤੇ ਕਿਸੇ ਨੂੰ ਟਮਟਮ ਵਿੱਚ ਜਾਂਦਿਆਂ ਵੇਖੋ ਤਾਂ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਉਹ ਪਿੰਡ ਤੋਂ ਆਇਆ ਹੈ। ਸ਼ਹਿਰ ਦੇ ਅਮੀਰ ਲੋਕ ਮੋਟਰਕਾਰ ਰਖਦੇ ਹਨ ਤੇ ਗ਼ਰੀਬ ਲੋਕ ਕਦੇ ਕਦੇ ਕਿਰਾਏ ਦੀ ਟੈਕਸੀ ਤੇ ਆਮ ਤੌਰ ਤੇ ਬਸ, ਜਿਸ ਵਿੱਚ 100-125 ਆਦਮੀ ਬੈਠ ਸਕਦੇ ਹਨ ਤੇ ਜਾਂ ਦੋ-ਮੰਜ਼ਲੀ ਮੋਟਰ ਗੱਡੀਆਂ ਵਿੱਚ ਸਫ਼ਰ ਕਰਦੇ ਹਨ।

ਲੰਦਨ ਵਿੱਚ ਹਜ਼ਾਰਾਂ ਬੱਸਾਂ ਚਲਦੀਆਂ ਹਨ। ਪਰ ਸਫ਼ਰ ਕਰਨ

ਵਾਲੇ ਇੰਨੇ ਹਨ ਕਿ ਕਦੇ ਕਦੇ ਬਸ ਰੁਕਣ ਵਾਲੀ ਜਗ੍ਹਾ ਤੇ ਭੀੜ ਹੋਣ ਲੱਗਦੀ ਹੈ। ਭੀੜ ਹੋਈ ਨਹੀਂ ਕਿ ਕਿਊ ਬਣ ਗਈ। ਬੱਸ ਆਉਣ ਤੇ ਤਰਤੀਬ ਨਾਲ ਇਕ ਇਕ ਕਰ ਕੇ ਲੋਕ ਬੈਠਣ ਲੱਗਦੇ ਹਨ। ਜਿੰਨੀਆਂ ਸੀਟਾਂ ਖ਼ਾਲੀ ਹੋਈਆਂ; ਉਨੇ ਆਦਮੀ ਬੈਠ ਕੇ ਚਲੇ ਗਏ, ਬਾਕੀ ਦੂਜੀ ਬਸ ਦੀ ਇੰਤਜ਼ਾਰ ਵਿੱਚ ਖੜੇ ਖੜੇ ਫੇਰ ਰਸਾਲਾ ਜਾਂ ਅਖ਼ਬਾਰ ਪੜ੍ਹਨ ਲੱਗੇ।

ਕਿਊ ਬਨਾਉਣ ਦੀ ਐਸੀ ਆਦਤ ਹੋ ਗਈ ਹੈ ਕਿ ਜਿਥੇ ਤੁਹਾਨੂੰ ਘਬਰਾਹਟ ਜਾਂ ਸ਼ੋਰ ਸਹਿਜ ਲੱਗਦਾ ਹੈ, ਉਥੇ ਵੀ ਇਹ ਨਿਯਮ ਨਹੀਂ ਟੁੱਟਦਾ। ਇੰਗਲਿਸਤਾਨ ਦੇ ਸਾਰੇ ਸਕੂਲਾਂ ਵਿੱਚ ਵਿਦਿਆਰਥੀਆਂ ਤੇ ਅਧਿਆਪਕਾਂ ਲਈ ਮਿਲਣ ਦੇ ਕਮਰੇ ਹਨ। ਖਾਣ ਲਈ ਅਲੱਗ ਕਮਰੇ ਹਨ। ਇਥੇ ਅਧਿਆਪਕਾਂ ਤੇ ਵਿਦਿਆਰਥੀਆਂ ਲਈ ਰੋਜ਼ ਬਾਜ਼ਾਰ ਤੋਂ ਸਸਤਾ ਖਾਣਾ ਤਿਆਰ ਹੁੰਦਾ ਹੈ। ਪਖਾਨੇ ਤੇ ਪਿਸ਼ਾਬ ਘਰ ਬਿਲਕੁਲ ਸਾਫ਼-ਸੁਥਰੇ ਹੁੰਦੇ ਹਨ। ਵੱਡੇ ਕੋਟ, ਟੋਪੀ, ਸੋਟੀ ਆਦਿ ਰਖਣ ਲਈ 'ਕਲੋਕ ਰੂਮ' ਕਹਿਲਾਣ ਵਾਲੇ ਕਮਰੇ ਹੁੰਦੇ ਹਨ।

ਇਸ ਦੇਸ ਦੀ ਆਬੋ ਹਵਾ ਐਸੀ ਹੈ ਕਿ ਇਥੇ ਬਾਰ੍ਹਾਂ ਮਹੀਨੇ ਹਲਕੀ ਹਲਕੀ ਬਾਰਸ਼ ਹੁੰਦੀ ਰਹਿੰਦੀ ਹੈ। ਕੋਈ ਨਹੀਂ ਕਹਿ ਸਕਦਾ ਕਿ ਜੇ ਸਵੇਰੇ 11 ਵਜੇ ਧੁੱਪ ਨਿਕਲੀ ਹੋਈ ਹੈ ਤਾਂ 11-30 ਵਜੇ ਤਕ ਮੀਂਹ ਨਹੀਂ ਪਏਗਾ ਤੇ 12 ਤੋਂ 1 ਤਕ ਬਦਲੀ ਰਹਿਣ ਦੇ ਬਾਦ ਫੇਰ ਦਸ ਮਿੰਟ ਬਾਰਸ਼ ਨਹੀਂ ਹੋਵੇਗੀ। ਇਸ ਅਨਿਸ਼ਚਿਤ ਬਾਰਸ਼ ਤੋਂ ਆਪਣੀ ਰਖਿਆ ਲਈ ਸਭ ਲੋਕ ਘਰੋਂ ਨਿਕਲਣ ਤੋਂ ਪਹਿਲਾਂ ਵੱਡਾ ਕੋਟ (ਓਵਰ ਕੋਟ) ਤੇ ਟੋਪ ਨਾਲ ਲੈ ਲੈਂਦੇ ਹਨ। ਪਰ ਸਭਿਅ ਸਮਾਜ ਦਾ ਇਹ ਨਿਯਮ ਹੈ ਕਿ ਕਿਸੇ ਦੇ ਘਰ, ਕਿਸੇ ਹੋਟਲ, ਲਾਇਬਰੇਰੀ ਜਾਂ ਸਕੂਲ ਦੇ ਅੰਦਰ ਜਾਂਦਿਆਂ ਹੀ ਆਪਣਾ ਵੱਡਾ ਕੋਟ ਤੇ ਟੋਪ ਉਤਾਰ ਕੇ ਕਲੋਕ ਰੂਮ ਦੇ ਚੌਕੀਦਾਰ ਦੇ ਹਵਾਲੇ ਕਰ ਦੇਣ। ਸਕੂਲਾਂ ਦੇ ਸਭ ਵਿਦਿਆਰਥੀ ਇਸ ਨਿਯਮ ਦੀ ਪਾਲਨਾ ਕਰਦੇ ਹਨ।

ਉਸ ਦਿਨ ਸਾਡੇ ਸਕੂਲ ਵਿੱਚ ਰਾਤ ਦੇ ਅੱਠ ਵਜੇ ਵਰਤਮਾਨ ਯੂਰਪੀਅਨ ਹਾਲਾਤ ਤੇ ਮਿ: ਨਾਰਮਲ ਏਂਜਲ ਦਾ ਲੈਕਚਰ ਸੁਣਨ ਲਈ ਸੈਂਕੜੇ ਵਿਦਿਆਰਥੀ ਜਮ੍ਹਾ ਹੋਏ। ਹਿੰਦੀ ਵਿੱਚ ਅਨੁਵਾਦ ਕੀਤੀ "ਭਾਰੀ ਭਰਮ" ਨਾਂ ਦੀ ਪੁਸਤਕ ਦੇ ਰਚਨਾਕਾਰ ਮਿ: ਏਂਜਲ ਅਮਰੀਕਾ ਤੇ ਏਸ਼ੀਆ ਵਿੱਚ ਪਰਸਿੱਧਤਾ ਪ੍ਰਾਪਤ ਕਰ ਚੁਕੇ ਸਨ ਤੇ ਬਾਦਸ਼ਾਹ ਤੋਂ ਲੈ ਕੇ ਮਜ਼ਦੂਰ ਤਕ ਉਨ੍ਹਾਂ ਦਾ ਆਦਰ ਕਰਦੇ ਸਨ।

ਉਸ ਦਿਨ ਤਬੀਅਤ ਖ਼ਰਾਬ ਹੋਣ ਕਰ ਕੇ ਉਨ੍ਹਾਂ ਨੂੰ ਪੰਜ ਮਿੰਟ ਦੇਰ ਹੋ ਗਈ। ਸਭਾ ਦੀ ਕਾਰਵਾਈ ਸ਼ੁਰੂ ਹੁੰਦਿਆਂ ਹੀ ਇਕ ਵਿਦਿਆਰਥੀ ਨੇ ਪੁਛਿਆ, "ਸਭਾਪਤੀ ਜੀ, ਕੀ ਇੰਗਲਿਸਤਾਨ ਵਿੱਚ ਵਕਤ ਦੇ ਪਾਬੰਦ ਲੋਕ ਨਹੀਂ ਰਹਿ ਗਏ ਹਨ ਜੋ ਏਂਜਲ ਸਾਹਿਬ ਲਈ ਸਾਨੂੰ ਪੰਜ ਮਿੰਟ ਇੰਤਜ਼ਾਰ ਕਰਵਾਈ ਗਈ।" ਦੂਜੇ ਨੇ ਕਿਹਾ, "ਸਭਾਪਤੀ ਜੀ ! ਅਗੋਂ ਤੋਂ ਇਸ ਗੱਲ ਦਾ ਖ਼ਿਆਲ ਰਖਣਾ ਕਿ ਦੇਰ ਨਾਲ ਆਉਣ ਵਾਲੇ ਸੱਜਣ ਇਥੇ ਨਾ ਬੁਲਾਏ ਜਾਣ। ਜ਼ਾਇਆ ਕਰਨ ਲਈ ਸਾਡੇ ਕੋਲ ਵਕਤ ਨਹੀਂ ਹੈ।"

ਉਸ ਵਕਤ ਤਾਂ ਗੱਲ ਹਾਸੇ ਵਿੱਚ ਟਲ ਗਈ, ਪਰ ਅਸਲ ਵਿੱਚ ਇਥੇ ਵਕਤ ਦੀ ਪਾਬੰਦੀ ਨਾ ਕਰਨ ਵਾਲਾ ਵੱਡੇ ਤੋਂ ਵੱਡਾ ਆਦਮੀ ਵੀ ਝਟ ਨਜ਼ਰਾਂ ਤੋਂ ਗਿਰ ਜਾਂਦਾ ਹੈ।

ਇਕ ਘੰਟੇ ਦੇ ਲੈਕਚਰ ਦੇ ਬਾਦ ਡੇਢ ਘੰਟੇ ਤਕ ਯੂਰਪੀਅਨ ਹਾਲਾਤ ਤੇ ਬਹਿਸ ਹੋਈ। ਇਥੇ ਬਹਿਸ ਕਰਨ ਦੀ ਪੂਰੀ ਆਜ਼ਾਦੀ ਹੈ। ਇਕ ਵਿਦਿਆਰਥੀ ਨੇ ਵਿਆਖਿਆ ਕਰਨ ਵਾਲੇ ਤੋਂ ਪੁਛਿਆ, "ਸੰਨ1912 ਵਿੱਚ ਤੁਸੀਂ ਕਹਿੰਦੇ ਸੀ ਕਿ ਲੜਾਈ ਹੋਣਾ ਨਾਮੁਮਕਿਨ ਹੈ। ਫੇਰ ਸੰਨ 1914 ਵਿੱਚ ਤੁਸੀਂ ਲੜਾਈ ਵਿੱਚ ਮਦਦ ਕੀਤੀ। ਹੁਣ ਤੁਹਾਨੂੰ ਕੀ ਚਿੰਤਾ ਹੈ?" ਦੂਜੇ ਨੇ ਪੁਛਿਆ, "ਸਾਨੂੰ ਨਾ ਤੁਸੀਂ ਉਦਾਰ ਦਲ ਦੇ ਲਗਦੇ ਹੋ ਤੇ ਨਾ ਹੀ ਮਜ਼ਦੂਰ ਦਲ ਨਾਲ ਤੁਹਾਡੀ ਪੂਰੀ ਹਮਦਰਦੀ ਹੈ। ਫੇਰ ਤੁਹਾਨੂੰ

ਪਾਰਲੀਮੈਂਟ ਦਾ ਮੈਂਬਰ ਹੋਣ ਦੀ ਇੰਨੀ ਖਾਹਿਸ਼ ਕਿਉਂ ਹੈ ?'' ਐਸੇ ਹੀ ਕਈ ਸਵਾਲ ਹੋਏ। ਬਹਿਸ ਹੁੰਦਿਆਂ-ਹੁੰਦਿਆਂ ਦਸ ਵਜ ਗਏ ਤੇ ਸਭਾ ਖ਼ਤਮ ਹੋ ਗਈ।

ਸਾਡੇ ਦੇਸ ਦਾ ਜੋ ਕੋਈ ਆਦਮੀ ਇਸ ਸਭਾ ਨੂੰ ਵੇਖਦਾ, ਉਹ ਕਹਿੰਦਾ, ਇਹ ਮੁੰਡੇ ਕਿੰਨੇ ਕਾਹਲੇ ਤੇ ਸ਼ਰਾਰਤੀ ਹਨ ! ਨਾ ਵੱਡਿਆਂ ਦਾ ਆਦਰ ਕਰਦੇ ਹਨ ਤੇ ਨਾ ਜ਼ਬਾਨ ਤੇ ਲਗਾਮ ਹੈ। ਪਰ ਸਭਾ ਬਰਖ਼ਾਸਤ ਹੋਣ ਤੇ ਉਹ ਹੀ ਮੁੰਡੇ ਜਦੋਂ ਕੋਟ, ਟੋਪੀ, ਸੋਟੀ, ਛਤਰੀ ਆਦਿ ਲੈਣ ਲਈ ਕਲੋਕ ਰੂਮ ਵਿੱਚ ਗਏ ਤਾਂ ਬਿਲਕੁਲ ਸਿੱਧੇ ਹੋ ਗਏ।

ਇੰਗਲਿਸਤਾਨ ਵਿੱਚ ਨਵੰਬਰ ਵਿੱਚ ਕੜਾਕੇ ਦੀ ਠੰਢ ਪੈਂਦੀ ਹੈ। ਉਸ ਦਿਨ ਸੂਰਜ ਨਹੀਂ ਨਿਕਲਿਆ ਸੀ। ਸੂਰਜ ਡੁੱਬਿਆਂ ਛੇ ਘੰਟੇ ਹੋ ਗਏ ਸਨ। ਬਾਰਸ਼ ਹੋ ਰਹੀ ਸੀ, ਠੰਡੀ ਹਵਾ ਜ਼ੋਰ ਨਾਲ ਚਲ ਰਹੀ ਸੀ। ਬਹੁਤ ਸਾਰੇ ਵਿਦਿਆਰਥੀਆਂ ਨੂੰ ਪੰਜ ਪੰਜ, ਸਤ ਸਤ ਮੀਲ ਦੂਰ ਆਪਣੇ ਘਰਾਂ ਨੂੰ ਜਾਣਾ ਸੀ। ਅਗਰ ਮੁੰਡਿਆਂ ਲਈ ਜਲਦੀ ਕਰਨ ਦਾ ਕੋਈ ਮੌਕਾ ਸੀ ਤਾਂ ਇਹ ਹੀ। ਪਰ ਕਲੋਕ ਰੂਮ ਵਿੱਚ ਜਾਂਦਿਆਂ ਹੀ ਮੁੰਡੇ ਸ਼ਾਂਤੀ ਨਾਲ ਚੁਪਚਾਪ ਸਹਿਜ ਹੀ ਕਿਊ ਬਣਾ ਕੇ ਖੜੇ ਹੋ ਗਏ। ਕਤਾਰ ਵਿੱਚ ਜਾ ਕੇ ਇਕ ਇਕ ਨੇ ਆਪਣੀਆਂ ਚੀਜ਼ਾਂ ਚੌਕੀਦਾਰ ਤੋਂ ਲੈ ਲਈਆਂ ਤੇ ਚਲਾ ਗਿਆ। ਨਾ ਖਿੜਕੀ ਤੇ ਭੀੜ ਹੋਈ ਤੇ ਨਾ ਕਿਸੇ ਨੂੰ ਇਹ ਸੁਝਿਆ ਕਿ ਆਪਣੇ ਤੋਂ ਪਹਿਲੇ ਵਾਲੇ ਆਦਮੀ ਦੇ ਅਗੇ ਜਾ ਕੇ ਖੜਾ ਹੋ ਜਾਏ।

ਸੱਚ ਪੁਛੋ ਤਾਂ 'ਕਿਊ' ਨਾਲ ਵਕਤ ਦੀ ਬੜੀ ਬੱਚਤ ਹੁੰਦੀ ਹੈ ਤੇ ਸਾਰੀਆਂ ਮੁਸ਼ਕਲਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਅਗਰ ਸਾਡੇ ਦੇਸ ਵਿੱਚ ਸੇਵਾ ਸਮਿਤੀਆਂ ਜਨਤਾ ਨੂੰ 'ਕਿਊ'ਬਨਾਣਾ ਸਿਖਾਣ, ਮਾਘ ਮੇਲੇ, ਨੁਮਾਇਸ਼ ਆਦਿ ਦੇ ਸਮੇਂ ਤੇ ਹੋਰ ਦੂਜੇ ਮੌਕਿਆਂ ਤੇ ਵੀ ਸਵੈ-ਸੇਵਕ ਆਪ 'ਕਿਊ' ਬਣਾ ਕੇ ਵਿਖਾਉਣ ਤਾਂ ਜਨਤਾ ਦੀ ਬੜੀ ਸੇਵਾ ਹੋਏ।

## ਅਭਿਆਸ

I. ਦੱਸੋ ਭਲਾ:—

1. ਲੰਦਨ ਸ਼ਹਿਰ ਦੀ ਆਬਾਦੀ ਕਿੰਨੀ ਹੈ ਤੇ ਕਿੰਨੇ ਲੋਕ ਬਾਹਰੋਂ ਕੰਮ ਕਰਨ ਆਉਂਦੇ ਹਨ ?
2. ਲੰਦਨ ਸ਼ਹਿਰ ਵਿੱਚ ਸ਼ੋਰ ਕਿਉਂ ਨਹੀਂ ਜ਼ਿਆਦਾ ਹੁੰਦਾ ?
3. ਭੀੜ ਹੋ ਜਾਣ ਤੇ ਉਥੇ ਪਰੇਸ਼ਾਨੀ ਕਿਉਂ ਨਹੀਂ ਹੁੰਦੀ ?
4. ਕਿਊ ਕਿਥੇ ਕਿਥੇ ਲਾਈ ਜਾ ਸਕਦੀ ਹੈ ?
5. ਕਿਊ ਬਨਾਉਣ ਵੇਲੇ ਸਾਨੂੰ ਕੀ ਕਰਨਾ ਚਾਹੀਦਾ ਹੈ ?

II. ਵਾਕ ਬਣਾਓ :—

ਵਿਦਵਾਨ, ਯੋਗਤਾ, ਸੰਗਠਨ; ਪਰਬੰਧ, ਸਫ਼ਲਤਾ, ਪਰੇਸ਼ਾਨੀ, ਆਵਾਜਾਈ, ਕਿਊ, ਤਰਤੀਬ, ਪਰਸਿਧਤਾ, ਕਾਰਵਾਈ, ਹਮਦਰਦੀ, ਖ਼ਾਹਿਸ਼, ਬਰਖ਼ਾਸਤ, ਛੁਟਕਾਰਾ ।

III. ਖ਼ਾਲੀ ਥਾਂਵਾਂ ਭਰੋ :—

1. ਲੰਦਨ ਸ਼ਹਿਰ ਵਿੱਚ ਕੋਈ.........ਲਖ ਆਦਮੀ ਰਹਿੰਦੇ ਹਨ ।
2. .......ਲਖ ਆਦਮੀ......ਕੰਮ ਕਰਨ ਆਉਂਦੇ ਹਨ ।
3. ਲੰਦਨ ਵਿੱਚ.........ਰੇਲਵੇ ਸਟੇਸ਼ਨ ਹਨ ।
4. ਲੋਕ.........ਵਿੱਚ ਇਕ ਦੂਜੇ ਦੇ ਪਿਛੇ ਖੜੇ ਹੋ ਜਾਂਦੇ ਹਨ ।
5. ਹਨੇਰੀ, ਬਾਰਸ਼ ਜਾਂ.........ਵਿੱਚ ਵੀ.........ਉਸੇ ਤਰ੍ਹਾਂ ਬਿਨਾ ਕਿਸੇ ਗੜਬੜ ਜਾਂ.........ਦੇ ਬਣੀ ਰਹਿੰਦੀ ਹੈ ।
6. ਲੰਦਨ ਵਿੱਚ.........ਬਸਾਂ ਦਲਦੀਆਂ ਹਨ ।
7. ਇੰਗਲਿਸਤਾਨ ਵਿੱਚ.........ਵਿੱਚ ਕੜਾਕੇ ਦੀ ਠੰਡ ਪੈਂਦੀ ਹੈ ।
8. ਕਿਊ ਨਾਲ ਵਕਤ ਦੀ ਬੜੀ.........ਹੁੰਦੀ ਹੈ ।

IV. 'ਕਿਊ ਬਨਾਉਣ ਵਿੱਚ ਵਕਤ ਦੀ ਬੱਚਤ ਹੁੰਦੀ ਹੈ' ਤੇ ਆਪਣੇ ਵਿਚਾਰ ਇਕ ਪੈਰੇ ਵਿੱਚ ਲਿਖੋ ।

V. 1. ਪੜਨਾਉਂ ਕਿਸ ਨੂੰ ਕਹਿੰਦੇ ਹਨ ? ਇਹ ਕਿੰਨੀ ਪਰਕਾਰ ਦੇ ਹੁੰਦੇ ਹਨ ? ਇਨ੍ਹਾਂ ਦੇ ਨਾਂ ਲਿਖੋ ।

2. ਪ੍ਰਸ਼ਨ ਵਾਚਕ ਪੜਨਾਉਂ ਤੇ ਨਿਸਚੇ ਵਾਚਕ ਪੜਨਾਉਂ ਦੀ ਪਰਿਭਾਸ਼ਾ ਲਿਖੋ ਤੇ ਇਨ੍ਹਾਂ ਦੀਆਂ ਉਦਾਹਰਨਾਂ ਆਪਣੇ ਪਾਠ ਵਿੱਚੋਂ ਚੁਣ ਕੇ ਲਿਖੋ ।

# ਪਾਂਡਵਾਂ ਦਾ ਵਿਆਹ

ਕੁੰਤੀ ਤੇ ਪਾਂਡਵ ਰਸਤੇ ਵਿੱਚ ਇਕ ਸੁੰਦਰ ਸਰੋਵਰ ਕੋਲ ਠਹਿਰੇ ਤੇ ਫੇਰ ਦੱਖਣ ਪੰਚਾਲ ਦੇਸ ਵਲ ਚਲ ਪਏ। ਰਸਤੇ ਵਿੱਚ ਉਨ੍ਹਾਂ ਨੂੰ ਬਹੁਤ ਸਾਰੇ ਬ੍ਰਾਹਮਣ ਮਿਲੇ, ਜਿਹੜੇ ਦਰੋਪਦੀ ਦਾ ਸਵੰਬਰ ਵੇਖਣ ਜਾ ਰਹੇ ਸਨ। ਬ੍ਰਾਹਮਣ ਇਹ ਜਾਣ ਕੇ ਕਿ ਪਾਂਡਵ ਪੰਚਾਲ ਦੇਸ ਜਾ ਰਹੇ ਹਨ, ਉਨ੍ਹਾਂ ਨੂੰ ਵੀ ਆਪਣੇ ਨਾਲ ਚਲਣ ਲਈ ਕਿਹਾ।

ਪਾਂਡਵ ਬ੍ਰਾਹਮਣਾਂ ਦੇ ਨਾਲ ਚਲ ਪਏ ਤੇ ਛੇਤੀ ਹੀ ਪੰਚਾਲ ਨਗਰ ਪਹੁੰਚ ਗਏ। ਦੂਜੇ ਦੇਸ਼ਾਂ ਤੋਂ ਆਏ ਹੋਏ ਰਾਜੇ ਜਿਥੇ ਠਹਿਰੇ ਹੋਏ ਸਨ, ਉਹ ਜਗ੍ਹਾ ਤੇ ਨਗਰ ਚੰਗੀ ਤਰ੍ਹਾਂ ਵੇਖ ਕੇ ਪਾਂਡਵ ਬ੍ਰਾਹਮਣਾਂ ਦੇ ਭੇਸ ਵਿੱਚ ਇਕ ਘੁਮਿਆਰ ਦੇ ਘਰ ਜਾ ਠਹਿਰੇ। ਰਾਜੇ ਦਰੁਪਦ ਨੇ ਇਹ ਪ੍ਰਣ ਕੀਤਾ ਸੀ ਕਿ ਮੈਂ ਆਪਣੀ ਧੀ ਦਾ ਵਿਆਹ ਉਸ ਨਾਲ ਕਰਾਂਗਾ ਜੋ ਯੋਗ ਤੀਰ ਅੰਦਾਜ਼ ਹੋਵੇਗਾ। ਇਸ ਇਰਾਦੇ ਨਾਲ ਉਸ ਨੇ ਇਕ ਐਸਾ ਧਨੁਖ ਬਣਵਾਇਆ ਸੀ, ਜਿਸ ਤੇ ਡੋਰੀ ਚੜ੍ਹਾ ਕੇ ਖਿਚਣਾ ਬਹੁਤ ਮੁਸ਼ਕਲ ਕੰਮ ਸੀ। ਉਸ ਨੇ ਹਵਾ ਵਿੱਚ ਲਟਕਣ ਵਾਲਾ ਇਕ ਯੰਤਰ ਵੀ ਤਿਆਰ ਕਰਵਾਇਆ ਸੀ। ਇਹ ਯੰਤਰ ਹਵਾ ਵਿੱਚ ਲਟਕਦਾ ਹੋਇਆ ਹਿਲਦਾ ਸੀ। ਉਸ ਯੰਤਰ ਵਿੱਚ ਬਹੁਤ ਉਚਾਈ ਤੇ, ਇਕ ਨਿਸ਼ਾਨਾ ਲਟਕਾਇਆ ਗਿਆ ਸੀ। ਰਾਜੇ ਦਰੁਪਦ ਨੇ ਇਹ ਢੰਡੋਰਾ ਫਿਰਵਾ ਦਿੱਤਾ ਕਿ ਜੋ ਕੋਈ ਆਦਮੀ ਇਸ ਧਨੁਖ ਦੀ ਡੋਰੀ ਚੜ੍ਹਾ ਕੇ ਪੰਜ ਹੀ ਤੀਰਾਂ ਨਾਲ ਹਿਲਣ ਵਾਲੇ ਯੰਤਰ ਦੇ ਛੇਦ ਵਿੱਚੋਂ ਨਿਸ਼ਾਨਾ ਮਾਰ ਸਕੇਗਾ, ਉਸ ਨਾਲ ਮੈਂ ਦਰੋਪਦੀ ਦਾ ਵਿਆਹ ਕਰਾਂਗਾ।

ਰਾਜੇ ਦਰੁਪਦ ਦੇ ਪ੍ਰਣ ਨੂੰ ਸੁਣ ਕੇ ਚਾਰੇ ਪਾਸਿਉਂ ਰਾਜੇ ਆਉਣ ਲੱਗ ਪਏ। ਕਰਣ, ਦੁਰਯੋਧਨ ਆਦਿ ਕੌਰਵ ਤੇ ਬਲਦੇਵ ਤੇ

ਕ੍ਰਿਸ਼ਨ ਆਦਿ ਯਾਦਵ ਵੀ ਆਏ। ਕਈ ਥਾਂਵਾਂ ਤੋਂ ਰਿਸ਼ੀ ਤੇ ਬ੍ਰਾਹਮਣ ਇਸ ਉਤਸਵ ਨੂੰ ਵੇਖਣ ਲਈ ਆਏ। ਰਾਜੇ ਦਰੁਪਦ ਨੇ ਸਾਰਿਆਂ ਦਾ ਆਦਰ ਸਤਿਕਾਰ ਕੀਤਾ ਤੇ ਸਵੰਬਰ ਦਾ ਦਿਨ ਆਉਣ ਤਕ ਮਹਿਮਾਨਾਂ ਦਾ ਦਿਲ ਲਗਾਉਣ ਲਈ ਨਾਚ, ਗਾਣਾ ਵਜਾਣਾ, ਤਰ੍ਹਾਂ ਤਰ੍ਹਾਂ ਦੇ ਤਮਾਸ਼ੇ ਤੇ ਕਸਰਤਾਂ ਵਿਖਾਉਣ ਦਾ ਪਰਬੰਧ ਕੀਤਾ।

ਇਸ ਤਰ੍ਹਾਂ ਪੰਦਰਾਂ ਦਿਨ ਬੀਤ ਗਏ। ਸਵੰਬਰ ਦਾ ਸ਼ੁਭ ਦਿਨ ਆ ਪਹੁੰਚਿਆ। ਰੰਗ ਭੂਮੀ ਵਿੱਚ ਸੁਗੰਧਿਤ ਜਲ ਦਾ ਛਿੜਕਾਉ ਹੋਇਆ। ਦਰਸ਼ਕਾਂ ਲਈ ਬਣਾਏ ਗਏ ਮਚਾਨਾਂ ਤੇ ਥਾਂ ਥਾਂ ਸੁਹਣੇ ਆਸਣ ਤੇ ਚਿੱਟੀਆਂ ਚਾਦਰਾਂ ਵਿਛਾਈਆਂ ਗਈਆਂ। ਹਥਿਆਰ ਚਲਾਉਣ ਦੀ ਵਿਦਿਆ ਵਿੱਚ ਨਿਪੁੰਨ ਬੀਰ, ਬੜੇ ਬੜੇ ਬਹਾਦਰ, ਨੌਜਵਾਨ ਰਾਜੇ ਬੜੇ ਹੀ ਸੁਹਣੇ ਗਹਿਣੇ ਕਪੜਿਆਂ ਨਾਲ ਸਜ ਕੇ, ਅਸਤਰ ਸ਼ਸਤਰ ਧਾਰਨ ਕਰ ਕੇ ਸਭਾ ਵਿੱਚ ਆਏ ਤੇ ਆਪਣੇ ਆਪਣੇ ਆਸਣਾਂ ਤੇ ਬੈਠ ਗਏ। ਸ਼ੁਭ ਘੜੀ ਆ ਗਈ। ਸਭਾ ਵਿੱਚ ਸ਼ਾਂਤੀ ਹੋ ਗਈ। ਹੱਥ ਵਿੱਚ ਫੁੱਲਾਂ ਦੀ ਮਾਲਾ ਲੈ ਕੇ ਸੁੰਦਰ ਦਰੋਪਦੀ ਆਪਣੇ ਭਰਾ ਧ੍ਰਿਸ਼ਟਦੁਮਨ ਨਾਲ ਸਭਾ ਵਿੱਚ ਆਈ। ਧ੍ਰਿਸ਼ਟਦੁਮਨ ਨੇ ਬੜੀ ਮਿੱਠੀ ਤੇ ਗੰਭੀਰ ਆਵਾਜ਼ ਵਿੱਚ ਕਹਿਣਾ ਸ਼ੁਰੂ ਕੀਤਾ :—

"ਮਿਤਰੋ ! ਮੇਰੀ ਬੇਨਤੀ ਸੁਣੋ। ਇਹ ਤੀਰ ਕਮਾਨ ਤੇ ਨਿਸ਼ਾਨਾ ਹੈ। ਜਿਹੜਾ ਇਸ ਆਕਾਸ਼ ਯੰਤਰ ਦੇ ਵਿਚਕਾਰ ਸੁਰਾਖ਼ ਵਿੱਚੋਂ ਪੰਜ ਤੀਰ ਚਲਾ ਕੇ ਨਿਸ਼ਾਨਾ ਮਾਰ ਸਕੇਗਾ, ਮੇਰੀ ਭੈਣ ਉਸ ਨੂੰ ਜੈਮਾਲਾ ਪਾਏਗੀ।"

ਇਹ ਸੁਣ ਕੇ ਦਰੋਪਦੀ ਦੀ ਸੁੰਦਰਤਾ ਤੇ ਮੋਹਤ ਰਾਜੇ ਇਕ ਦੂਜੇ ਨੂੰ ਹਰਾਉਣ ਦੇ ਇਰਾਦੇ ਨਾਲ ਆਪਣੇ ਆਪਣੇ ਆਸਣਾਂ ਤੋਂ ਉਠੇ। ਸਭਾ ਦੇ ਸਭ ਲੋਕ ਦਰੋਪਦੀ ਨੂੰ ਟਕਟਕੀ ਲਗਾ ਕੇ ਵੇਖ ਰਹੇ ਸਨ।

ਕ੍ਰਿਸ਼ਨ ਜੀ ਨੇ ਇਧਰ ਉਧਰ ਵੇਖਦੇ ਵੇਖਦੇ ਸਾਧਾਰਣ ਆਦਮੀਆਂ

ਵਿੱਚ ਬ੍ਰਾਹਮਣ ਦੇ ਭੇਸ ਵਿੱਚ ਪੰਜ ਤੇਜਵਾਨ ਆਦਮੀ ਵੇਖੇ । ਉਨ੍ਹਾਂ ਦਾ ਧਿਆਨ ਅਚਾਨਕ ਉਸ ਪਾਸੇ ਹੋਇਆ। ਕੁਝ ਦੇਰ ਸੋਚਣ ਦੇ ਬਾਦ ਉਨ੍ਹਾਂ ਨੇ ਆਪਣੇ ਬਚਪਨ ਦੇ ਮਿੱਤਰ ਅਰਜਨ ਨੂੰ ਚੰਗੀ ਤਰ੍ਹਾਂ ਪਹਿਚਾਣ ਲਿਆ। ਫੇਰ ਉਨ੍ਹਾਂ ਨੇ ਬਲਦੇਵ ਨੂੰ ਉਧਰ ਵੇਖਣ ਦਾ ਇਸ਼ਾਰਾ ਕੀਤਾ। ਬਲਦੇਵ ਨੇ ਵੀ ਕ੍ਰਿਸ਼ਨ ਜੀ ਦਾ ਅੰਦਾਜ਼ਾ ਠੀਕ ਸਮਝਿਆ। ਤਦ ਕ੍ਰਿਸ਼ਨ ਜੀ ਤੇ ਬਲਦੇਵ ਦੋਹਾਂ ਨੂੰ ਵਿਸ਼ਵਾਸ ਹੋ ਗਿਆ ਕਿ ਪਾਂਡਵ ਲਾਖ ਦੇ ਘਰ ਵਿੱਚ ਸੜਨ ਤੋਂ ਬੱਚ ਗਏ ਹਨ ।

ਪਰ ਦੂਜੇ ਰਾਜਕੁਮਾਰਾਂ ਦਾ ਧਿਆਨ ਤਾਂ ਦਰੋਪਦੀ ਵੱਲ ਸੀ। ਉਨ੍ਹਾਂ ਨੂੰ ਕਿਸੇ ਦੂਜੇ ਪਾਸੇ ਵੇਖਣ ਦੀ ਫੁਰਸਤ ਹੀ ਨਹੀਂ ਸੀ । ਉਹ ਇਕ ਦੂਜੇ ਵੱਲ ਈਰਖਾ ਨਾਲ ਵੇਖ ਰਹੇ ਸਨ ਤੇ ਨਾਲ ਹੀ ਨਿਸ਼ਾਨਾ ਮਾਰਨ ਵਾਲੇ ਦੀ ਕੋਸ਼ਿਸ਼ ਦੇ ਨਤੀਜੇ ਦਾ ਅੰਦਾਜ਼ਾ ਲਗਾ ਰਹੇ ਸਨ। ਇਕ ਇਕ ਕਰ ਕੇ ਦੁਰਯੋਧਨ, ਸ਼ਾਲਵ, ਸ਼ਲਿਯ, ਬੰਗਾਲ ਦਾ ਰਾਜਾ, ਵਿਦੇਹ ਰਾਜ ਆਦਿ ਕਈ ਰਾਜਕੁਮਾਰਾਂ ਨੇ ਆਪਣੀ ਬਹਾਦਰੀ ਵਿਖਾਈ, ਪਰ ਸਭ ਨੂੰ ਹਾਰ ਮੰਨਣੀ ਪਈ। ਉਹ ਬੜੇ ਸ਼ਰਮਿੰਦੇ ਹੋਏ। ਉਨ੍ਹਾਂ ਦੇ ਰੰਗ ਫਿਕੇ ਪੈ ਗਏ। ਉਨ੍ਹਾਂ ਨੇ ਦਰੋਪਦੀ ਨਾਲ ਵਿਆਹ ਕਰਨ ਦੀ ਉਮੀਦ ਛੱਡ ਦਿੱਤੀ।

ਤੀਰਅੰਦਾਜ਼ੀ ਵਿੱਚ ਮਾਹਿਰ ਕਰਨ ਨੇ ਜਦੋਂ ਸਾਰੇ ਰਾਜਿਆਂ ਨੂੰ ਇਸ ਤਰ੍ਹਾਂ ਵਾਪਸ ਆਉਂਦੇ ਵੇਖਿਆ ਤਾਂ ਉਹ ਝੱਟ ਧਨੁਖ ਕੋਲ ਪਹੁੰਚਿਆ । ਸਹਿਜ ਹੀ ਉਸ ਨੇ ਉਹ ਧਨੁਖ ਚੁਕ ਲਿਆ ਤੇ ਫੇਰ ਉਸ ਤੇ ਡੋਰੀ ਚੜ੍ਹਾ ਦਿੱਤੀ। ਇਹ ਵੇਖ ਕੇ ਸਾਰੇ ਲੋਕ ਬੜੇ ਹੈਰਾਨ ਰਹਿ ਗਏ । ਇਸ ਤੋਂ ਬਾਦ ਪੰਜ ਤੀਰ ਹੱਥ ਵਿੱਚ ਲੈ ਕੇ ਉਹ ਉਸ ਆਕਾਸ਼ ਯੰਤਰ ਕੋਲ ਗਿਆ ਤੇ ਨਿਸ਼ਾਨਾ ਮਾਰਨ ਲੱਗਾ । ਉਸ ਵਕਤ ਸਭ ਨੇ ਸੋਚਿਆ ਕਿ ਇਹ ਹੀ ਨਿਸ਼ਾਨਾ ਮਾਰ ਕੇ ਜੈ ਮਾਲਾ ਪ੍ਰਾਪਤ ਕਰੇਗਾ। ਪਾਂਡਵ ਇਹ ਸੋਚ ਕੇ ਬੜੇ ਘਬਰਾਏ ਕਿ ਹੁਣ ਕਰਣ ਨਾਲ ਦਰੋਪਦੀ ਦਾ ਵਿਆਹ ਹੋ ਜਾਏਗਾ । ਦਰੋਪਦੀ ਸਾਰਿਆਂ ਦੇ ਮੂੰਹੋਂ

ਇਹ ਸੁਣ ਕੇ ਕਿ ਇਹ ਰਾਧਾ ਦਾ ਪੁੱਤਰ ਹੈ, ਇਸ ਦੀ ਪਾਲਨਾ ਸਾਰਥੀ ਅਧੀਰਥ ਨੇ ਕੀਤੀ ਹੈ। ਇਸ ਦਾ ਜਨਮ ਰਥਵਾਨਾਂ ਦੇ ਪਰਵਾਰ ਵਿੱਚ ਹੋਇਆ ਹੈ ਤੇ ਕਈ ਰਾਜਿਆਂ ਨੂੰ ਹਸਦਾ ਵੇਖ ਕੇ ਉਹ ਝੱਟ ਬੋਲ ਪਈ :—

"ਮੈਂ ਰਥਵਾਨ ਦੇ ਪੁੱਤਰ ਨਾਲ ਵਿਆਹ ਨਹੀਂ ਕਰਾਂਗੀ।"

ਇਹ ਸੁਣਦਿਆਂ ਹੀ ਅਭਿਮਾਨੀ ਕਰਣ ਨੂੰ ਗੁੱਸਾ ਆ ਗਿਆ ਤੇ ਨਾਲ ਹਾਸਾ ਵੀ ਆਇਆ। ਉਸ ਨੇ ਤੀਰ ਕਮਾਨ ਉਥੇ ਹੀ ਛਡਿਆ ਤੇ ਚੁਪਚਾਪ ਇਕ ਟੱਕ ਸੂਰਜ ਵੱਲ ਵੇਖਣ ਲੱਗ ਪਿਆ।

ਇਸ ਤੋਂ ਬਾਦ ਖਤਰੀ ਇਕ ਇਕ ਕਰ ਕੇ ਨਿਸ਼ਾਨਾ ਮਾਰਨ ਲਈ ਉਠੇ, ਪਰ ਸਾਰੇ ਨਾਕਾਮਯਾਬ ਰਹੇ। ਚੇਦੀ ਰਾਜ ਸ਼ਿਸ਼ੂਪਾਲ ਨੇ ਉਸ ਧਨੁਖ ਨੂੰ ਨੀਵਾਂ ਤਾਂ ਜ਼ਰੂਰ ਕਰ ਲਿਆ, ਪਰ ਉਸ ਦਾ ਭਾਰ ਉਹ ਨਾ ਸਹਾਰ ਸਕਿਆ। ਇਸ ਨਾਲ ਉਸ ਦਾ ਗੋਡਾ ਟੁੱਟ ਗਿਆ। ਬਹਾਦਰ ਜਰਾਸੰਧ ਵੀ ਧਨੁਖ ਦੇ ਇਕ ਧੱਕੇ ਨਾਲ ਥੱਲੇ ਜਾ ਪਿਆ। ਮਦਰ ਦੇਸ਼ ਦਾ ਰਾਜਾ ਸ਼ਾਲਵ ਵੀ ਗੋਡਿਆਂ ਦੇ ਭਾਰ ਡਿੱਗਾ। ਭਾਵ ਇਹ ਕਿ ਸਾਰਿਆਂ ਨੇ ਠੰਡਾ ਸਾਹ ਲੈ ਕੇ ਹਾਰ ਮੰਨ ਲਈ।

ਰਾਜਿਆਂ ਦੀ ਇਹ ਹਾਲਤ ਵੇਖ ਕੇ ਅਰਜਨ ਤੋਂ ਬੈਠੇ ਨਾ ਰਿਹਾ ਗਿਆ। ਉਹ ਆਪਣਾ ਬ੍ਰਾਹਮਣਾਂ ਦਾ ਭੇਸ ਭੁਲ ਗਿਆ ਤੇ ਆਪਣੇ ਖਤਰੀ ਧਰਮ ਤੇ ਦਰੋਪਦੀ ਦੀ ਸੁੰਦਰਤਾ ਦੇ ਵਸ ਹੋ ਕੇ ਅਚਾਨਕ ਉਠ ਪਿਆ। ਉਠ ਕੇ ਉਹ ਉਸ ਪਾਸੇ ਗਿਆ, ਜਿਧਰੋਂ ਨਿਸ਼ਾਨਾ ਮਾਰਿਆ ਜਾਣਾ ਸੀ। ਇਸ ਤੇ ਬ੍ਰਾਹਮਣਾਂ ਵਿੱਚ ਬੜਾ ਸ਼ੋਰ ਮਚਿਆ। ਕੋਈ ਕੋਈ ਤਾਂ ਅਰਜਨ ਦਾ ਹੌਂਸਲਾ ਵੀ ਵਧਾ ਰਿਹਾ ਸੀ।

ਸਭ ਲੋਕ ਚੁਪਚਾਪ ਬੜੇ ਧਿਆਨ ਨਾਲ ਅਰਜਨ ਨੂੰ ਵੇਖ ਰਹੇ ਸਨ। ਅਰਜਨ ਨੇ ਪਹਿਲਾਂ ਮਹਾਦੇਵ ਜੀ ਨੂੰ ਪਰਨਾਮ ਕਰ ਕੇ ਉਸ ਭਾਰੇ ਧਨੁਖ ਦੀ ਪਰਕਰਮਾ ਕੀਤੀ, ਫੇਰ ਆਪਣੇ ਬਚਪਨ ਦੇ ਦੋਸਤ ਕ੍ਰਿਸ਼ਨ ਜੀ ਨੂੰ

ਬੜੇ ਪਿਆਰ ਨਾਲ ਆਪਣੇ ਵਲ ਵੇਖਦਿਆਂ ਹੋਇਆ ਵੇਖ ਕੇ ਬੜੀ ਖੁਸ਼ੀ ਤੇ ਉਤਸ਼ਾਹ ਨਾਲ ਧਨੁਖ ਚੁਕ ਲਿਆ। ਇਹ ਵੇਖ ਕੇ ਜਿਨ੍ਹਾਂ ਰਾਜਿਆਂ ਤੋਂ ਉਹ ਧਨੁਖ ਹਿਲਿਆ ਤਕ ਨਹੀਂ ਸੀ, ਉਨ੍ਹਾਂ ਨੂੰ ਬੜੀ ਸ਼ਰਮ ਮਹਿਸੂਸ ਹੋਈ। ਅਰਜਨ ਨੇ ਧਨੁਖ ਨੂੰ ਤਾਣ ਕੇ ਉਸ ਤੇ ਡ਼ੋਰੀ ਚੜ੍ਹਾ ਦਿੱਤੀ ਤੇ ਹਿਲਣ ਵਾਲੇ ਯੰਤਰ ਦੇ ਛੇਦ ਵਿੱਚੋਂ ਪੰਜ ਤੀਰ ਮਾਰ ਕੇ ਨਿਸ਼ਾਨੇ ਨੂੰ ਜ਼ਮੀਨ ਤੇ ਡੇਗ ਦਿੱਤਾ।



ਸਭਾ ਵਿੱਚ ਖਲਬਲੀ ਮੱਚ ਗਈ। ਦੇਵਤਾ ਅਰਜਨ ਤੇ ਫੁਲ ਵਸਾਉਣ ਲੱਗੇ। ਹਜ਼ਾਰਾਂ ਬ੍ਰਾਹਮਣ ਆਪਣੇ ਦੁਪੱਟੇ ਹਿਲਾ ਹਿਲਾ ਕੇ ਆਪਣੀ ਖ਼ੁਸ਼ੀ ਪਰਗਟ ਕਰਨ ਲੱਗੇ। ਵਾਜੇ ਤੇ ਸ਼ਹਿਨਾਈਆਂ ਵਜਣ ਲੱਗੀਆਂ ਤੇ ਦੂਜੇ ਗਾਉਣ ਵਾਲਿਆਂ ਨੇ ਗੀਤ ਗਾਣੇ ਸ਼ੁਰੂ ਕਰ ਦਿੱਤੇ।

ਦਰੋਪਦੀ ਨੇ ਅਰਜਨ ਦੀ ਬਹਾਦਰੀ ਤੇ ਤੇਜ ਵੇਖ ਕੇ ਖ਼ੁਸ਼ੀ ਖ਼ੁਸ਼ੀ ਉਸ ਦੇ ਗਲ ਵਿੱਚ ਜੈਮਾਲਾ ਪਾ ਦਿੱਤੀ। ਰਾਜਾ ਦਰੁਪਦ ਵੀ ਅਰਜਨ ਦੀ ਅਦਭੁਤ ਬਹਾਦਰੀ ਤੇ ਫੁਰਤੀਲੇ-ਪਨ ਤੋਂ ਖ਼ੁਸ਼ ਹੋ ਕੇ ਵਿਆਹ ਦੀ ਤਿਆਰੀ ਵਿੱਚ ਲੱਗ ਗਏ।

ਰਾਜੇ ਦਰੁਪਦ ਨੂੰ ਇਕ ਬ੍ਰਾਹਮਣ ਨਾਲ ਆਪਣੀ ਲੜਕੀ ਦਾ ਵਿਆਹ ਕਰਨ ਲਈ ਤਿਆਰ ਵੇਖ ਕੇ ਉਥੇ ਆਏ ਹੋਏ ਰਾਜਿਆਂ ਨੂੰ ਬੜਾ ਗੁੱਸਾ ਚੜ੍ਹਿਆ।

ਗੁੱਸੇ ਵਿੱਚ ਪਾਗਲ ਕਈ ਰਾਜੇ ਦਰੁਪਦ ਵੱਲ ਦੌੜੇ। ਇਹ ਵੇਖ ਕੇ ਉਹ ਬਹੁਤ ਡਰ ਗਏ। ਅਰਜਨ ਤੇ ਭੀਮ ਨੇ ਇਹ ਵੇਖ ਕੇ ਹਥਿਆਰ ਚੁਕ ਲਏ ਤੇ ਪੰਚਾਲ ਦੇ ਰਾਜੇ ਦੀ ਰਖਿਆ ਲਈ ਅਗੇ ਵੱਧੇ। ਭੀਮ ਸੈਨ ਨੇ ਕੋਲੋਂ ਇਕ ਦਰਖ਼ਤ ਪੁਟਿਆ ਤੇ ਪੱਤੇ ਤੋੜ ਕੇ ਉਸ ਤੋਂ ਗਦਾ ਦਾ ਕੰਮ ਲੈਣ ਲੱਗਾ। ਅਰਜਨ ਨੇ ਪਰੀਖਿਆ ਲਈ ਪਿਆ ਧਨੁਖ ਚੁਕ ਲਿਆ।

ਇਧਰ ਸ਼ਲਿਯ ਤੇ ਭੀਮ ਵਿੱਚ ਮੁੱਕਿਆਂ ਤੇ ਠੋਕਰਾਂ ਨਾਲ ਲੜਾਈ ਹੋਣ ਲੱਗੀ। ਆਖ਼ਰ ਭੀਮ ਨੇ ਇਕ ਐਸਾ ਧੱਕਾ ਮਾਰਿਆ ਕਿ ਸ਼ਲਿਯ ਜ਼ਮੀਨ ਤੇ ਜਾ ਡਿੱਗਾ। ਇਹ ਵੇਖ ਕੇ ਬ੍ਰਾਹਮਣਾਂ ਦਾ ਹਸ ਹਸ ਕੇ ਬੁਰਾ ਹਾਲ ਹੋ ਗਿਆ। ਸ਼ਲਿਯ ਨੇ ਵੀ ਸ਼ਰਮਿੰਦਿਆਂ ਹੋ ਕੇ ਹਾਰ ਮੰਨੀ। ਇਹ ਵੇਖ ਕੇ ਬਾਕੀ ਰਾਜੇ ਡਰ ਗਏ। ਉਹ ਆਪਸ ਵਿੱਚ ਕਹਿਣ ਲੱਗੇ :–

"ਇਹ ਬ੍ਰਾਹਮਣ ਮੁੰਡਾ ਕੌਣ ਹੈ ? ਕਿਸ ਦਾ ਪੁੱਤਰ ਹੈ ਤੇ ਕਿਥੋਂ ਦੇ ਰਹਿਣ ਵਾਲਾ ਹੈ? ਇਹ ਪਤਾ ਲਗਣਾ ਜਰੂਰੀ ਹੈ।"

ਕ੍ਰਿਸ਼ਨ ਜੀ ਨੇ ਮੌਕਾ ਵੇਖ ਕੇ ਕਿਹਾ—

"ਮਿੱਤਰ ਰਾਜਿਓ ! ਬ੍ਰਾਹਮਣ ਮੁੰਡੇ ਨੇ ਧਰਮ ਅਨੁਸਾਰ ਰਾਜਕੁਮਾਰੀ ਨੂੰ ਪ੍ਰਾਪਤ ਕੀਤਾ ਹੈ। ਇਸ ਲਈ ਸ਼ਾਂਤ ਹੋ ਜਾਓ। ਲੜਨ ਦੀ ਲੋੜ ਨਹੀਂ ਹੈ।" ਤਦ ਸਾਰਿਆਂ ਨੇ ਲੜਨ ਦਾ ਵਿਚਾਰ ਛੱਡ ਦਿੱਤਾ ਤੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ।

—ਪੰ: ਮਹਾਵੀਰ ਪ੍ਰਸਾਦ ਦਿਵਵੇਦੀ

## ਅਭਿਆਸ

I. ਦੱਸੋ ਭਲਾ:—

1. ਦਰੁਪਦ ਨੇ ਵਿਆਹ ਦੀ ਕੀ ਸ਼ਰਤ ਰਖੀ ?
2. ਕਰਣ ਨਾਲ ਦਰੋਪਦੀ ਦਾ ਵਿਆਹ ਕਿਉਂ ਨਾ ਹੋ ਸਕਿਆ ?
3. ਅਰਜਨ ਨੇ ਪ੍ਰਣ ਕਿਸ ਤਰ੍ਹਾਂ ਪੂਰਾ ਕੀਤਾ ?
4. ਭੀਮ ਤੇ ਸ਼ਲਿਯ ਵਿੱਚ ਲੜਾਈ ਕਿਉਂ ਹੋਈ ?
5. ਦਰੋਪਦੀ ਸਵੰਬਰ ਦਾ ਆਪਣੇ ਸ਼ਬਦਾਂ ਵਿੱਚ ਵਰਨਣ ਕਰੋ ।

II. ਵਾਕ ਬਣਾਓ :—

ਸਰੋਵਰ, ਘੁਮਿਆਰ, ਯੰਤਰ, ਕਸਰਤ, ਨਿਪੁੰਨ. ਅਸਤਰ-ਸ਼ਸਤਰ, ਸੁਰਾਖ਼, ਟਕਟਕੀ, ਤੇਜਵਾਨ, ਮੋਹਤ, ਈਰਖਾ, ਤੀਰਅੰਦਾਜ਼ੀ, ਪ੍ਰਾਪਤ, ਰਥਵਾਨ, ਜੈਮਾਲਾ, ਪਰੀਖਿਆ, ਸ਼ਾਂਤ ।

III. ਖ਼ਾਲੀ ਥਾਂਵਾਂ ਭਰੋ :—

1. ਯੰਤਰ ਹਵਾ ਵਿੱਚ.........ਹੋਇਆ ਹਿਲਦਾ ਸੀ ।
2. ਸਭਾ ਦੇ ਸਭ ਲੋਕ....... ਲਾ ਕੇ ਦਰੋਪਦੀ ਨੂੰ ਵੇਖ ਰਹੇ ਸਨ ।
3. ਦਰੋਪਦੀ ਨੇ ਕਿਹਾ, "ਮੈਂ.. ......ਦੇ ਪੁੱਤਰ ਨਾਲ ਵਿਆਹ ਨਹੀਂ ਕਰਾਂਗੀ ।"
4. ਅਰਜਨ ਜਦੋਂ ਨਿਸ਼ਾਨਾ ਲਗਾਉਣ ਵਿੱਚ ਕਾਮਯਾਬ ਹੋ ਗਿਆ ਤਾਂ ਦਰੋਪਦੀ ਨੇ ਉਸ ਦੇ ਗਲ ਵਿੱਚ.........ਪਾ ਦਿੱਤੀ ।

IV. ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ ।

V. 1. ਵਿਸਰਾਮ ਚਿਨ੍ਹ ਕਿਸ ਨੂੰ ਕਹਿੰਦੇ ਹਨ ? ਆਮ ਕਰ ਕੇ ਕਿਹੜੇ-ਕਿਹੜੇ ਵਿਸਰਾਮ-ਚਿਨ੍ਹ ਵਰਤੋਂ ਵਿੱਚ ਆਉਂਦੇ ਹਨ ?

2. ਹੇਠ ਲਿਖੇ ਪੈਰੇ ਵਿੱਚ ਵਿਸਰਾਮ-ਚਿਨ੍ਹ ਲਗਾ ਕੇ ਲਿਖੋ :—

ਮਿੱਤਰੋ ਮੇਰੀ ਬੇਨਤੀ ਸੁਣੋ ਇਹ ਤੀਰ ਕਮਾਨ ਤੇ ਨਿਸ਼ਾਨਾ ਹੈ ਜੋ ਇਸ ਆਕਾਸ਼ ਯੰਤਰ ਦੇ ਵਿਚਕਾਰ ਸੁਰਾਖ਼ ਵਿੱਚੋਂ ਪੰਜ ਤੀਰ ਚਲਾ ਕੇ ਨਿਸ਼ਾਨਾ ਮਾਰ ਸਕੇਗਾ ਮੇਰੀ ਭੈਣ ਉਸੇ ਨੂੰ ਜੈਮਾਲਾ ਪਾਏਗੀ

# ਨਾਨਕੀ ਦਾ ਗੀਤ

ਸਾਡੇ ਵਿਹੜੇ ਆਇਆ ਮਾਏ, ਨੂਰ ਕੋਈ ਰੱਬ ਦਾ,
ਸਾਰੇ ਜਗ ਵੇਖ ਲਿਆ ਸਾਨੂੰ ਕਿਉਂ ਨਾ ਲਭਦਾ?
ਵੇਖ ਲਿਆ ਦਾਈਆਂ ਤੇ ਪਛਾਣ ਲਿਆ ਪਾਂਧਿਆਂ,
ਮੁੱਲਾਂ ਕੁਰਬਾਨ ਹੋਇਆ ਮੁਖ ਨੂੰ ਤਕਾਂਦਿਆਂ।
ਮੱਝੀਆਂ ਤੇ ਗਾਈਆਂ ਡਿੱਠਾ ਚੁੱਕ ਚੁੱਕ ਬੂਥੀਆਂ,
ਕੀੜਿਆਂ ਤੇ ਕਾਢਿਆਂ ਵੀ ਲੱਭ ਲਈਆਂ ਖ਼ੂਬੀਆਂ।
ਪੰਛੀਆਂ ਪਛਾਣ ਲਏ ਮਾਏ ਉਹਦੇ ਬੋਲ ਨੀ,
ਚਿੱਤਰੇ ਤੇ ਸ਼ੇਰ ਸੁੱਤੇ ਮਸਤ ਉਹਦੇ ਕੋਲ ਨੀ।
ਵਣਾਂ ਕੀਤੇ ਸਾਏ, ਸੱਪਾਂ ਛਜਲੀਆਂ ਖਿਲਾਰੀਆਂ,
ਸਾਗਰਾਂ ਨੇ ਰਾਹ ਦਿੱਤੇ, ਮੱਛਾਂ ਨੇ ਸਵਾਰੀਆਂ।
ਤੱਕ ਕੇ ਇਸ਼ਾਰੇ ਉਹਦੇ ਮੌਲ ਪਈਆਂ ਵਾੜੀਆਂ,
ਲੱਗ ਉਹਦੇ ਪੰਜੇ ਨਾਲ ਰੁਕੀਆਂ ਪਹਾੜੀਆਂ।
ਤੱਕ ਉਹਦੇ ਨੈਣਾਂ ਦੀਆਂ ਡੂੰਘੀਆਂ ਖ਼ੁਮਾਰੀਆਂ,
ਭੁਲ ਗਈਆਂ ਟੂਣੇ ਕਾਮਰੂਪ ਦੀਆਂ ਨਾਰੀਆਂ।
ਠੱਗਾਂ ਨੂੰ ਠਗੌਰੀ ਭੁੱਲੀ ਪੈਰੀਂ ਉਹਦੇ ਲੱਗ ਨੀ,
ਤਪਦੇ ਕੜਾਹੇ ਬੁੱਝੇ, ਠੰਢੀ ਹੋਈ ਅੱਗ ਨੀ।
ਹਿੱਲੀਆਂ ਜਾਂ ਰਤਾ ਮੇਰੇ ਵੀਰ ਦੀਆਂ ਬੁੱਲ੍ਹੀਆਂ,
ਜੋਗੀਆਂ ਨੂੰ ਰਿਧਾਂ, ਨਿਧਾਂ, ਸਿੱਧਾਂ ਸਭ ਭੁੱਲੀਆਂ।
ਇਹ ਕੀ ਏ ਜਹਾਨ, ਸਾਰੇ ਜਗ ਉਹਦੇ ਗੋਲੇ ਨੀ,
ਚੰਦ ਸੂਰ ਗਹਿਣੇ ਅਸਮਾਨ ਉਹਦੇ ਚੋਲੇ ਨੀ।

ਜਲਾਂ ਥਲਾਂ ਅੰਬਰਾਂ ਅਕਾਸ਼ਾਂ ਉਹਨੂੰ ਪਾ ਲਿਆ,
ਰੇਤ ਦਿਆਂ ਜ਼ੱਰਿਆਂ ਵੀ ਓਸ ਨੂੰ ਤਕਾ ਲਿਆ ।
ਸਾਰੇ ਜੱਗ ਵੇਖ ਲਿਆ ਸਾਨੂੰ ਕਿਉਂ ਨਾ ਲੱਭਦਾ,
ਸਾਡੇ ਵਿਹੜੇ ਆਇਆ ਮਾਏ ਨੂਰ ਕੋਈ ਰੱਬ ਦਾ ।

—ਮੋਹਨ ਸਿੰਘ
(ਕਸੁੰਭੜਾ)

## ਅਭਿਆਸ

I. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ ।

II. ਇਨ੍ਹਾਂ ਸ਼ਬਦਾਂ ਦੇ ਅਰਥ ਲਿਖੋ :—

ਨੂਰ, ਪਾਂਧੇ, ਕੁਰਬਾਨ, ਬੂਥੀਆਂ, ਛਜਲੀ, ਖ਼ੁਮਾਰੀ, ਜੋਗੀ ।

III. ਨਾਨਕੀ ਨੇ ਰੱਬੀ ਨੂਰ ਕਿਸ ਨੂੰ ਤੇ ਕਿਉਂ ਕਿਹਾ ਹੈ ?

# ਆਤਮਾ ਰਾਮ

## ( 1 )

ਬੇਦੋਂ ਪਿੰਡ ਵਿੱਚ ਮਹਾਦੇਵ ਸੁਨਿਆਰਾ ਬੜਾ ਮਸ਼ਹੂਰ ਆਦਮੀ ਸੀ। ਉਹ ਆਪਣੀ ਦੁਕਾਨ ਤੇ ਸਵੇਰੇ ਤੋਂ ਸ਼ਾਮ ਤਕ ਅੰਗੀਠੀ ਦੇ ਸਾਹਮਣੇ ਬੈਠਾ ਠੱਕ ਠੱਕ ਕਰਦਾ ਰਹਿੰਦਾ ਸੀ। ਇਹ ਲਗਾਤਾਰ ਆਵਾਜ਼ ਸੁਣਨ ਦੇ ਲੋਕ ਇਨੇ ਆਦੀ ਹੋ ਗਏ ਸਨ ਕਿ ਜਦੋਂ ਕਦੇ ਕਿਸੇ ਕਾਰਣ ਕਰ ਕੇ ਇਹ ਆਵਾਜ਼ ਬੰਦ ਹੋ ਜਾਂਦੀ ਤਾਂ ਇੰਜ ਲਗਦਾ, ਜਿਵੇਂ ਕੋਈ ਚੀਜ਼ ਗ਼ਾਇਬ ਹੋ ਗਈ ਹੋਵੇ। ਉਹ ਹਰ ਰੋਜ਼ ਇਕ ਵਾਰੀ ਸਵੇਰੇ ਆਪਣੇ ਤੋਤੇ



ਦਾ ਪਿੰਜਰਾ ਲੈ ਕੇ ਭਜਨ ਗਾਉਂਦਾ ਹੋਇਆ ਤਲਾਅ ਵਲ ਜਾਂਦਾ ਸੀ। ਉਸ ਘੁਸ ਮੁਸੇ ਵਿੱਚ ਉਸ ਦਾ ਕਮਜ਼ੋਰ ਸਰੀਰ, ਪੋਪਲਾ ਮੂੰਹ ਤੇ ਝੁਕੀ ਹੋਈ ਕਮਰ ਵੇਖ ਕੇ ਕਿਸੇ ਅਨਜਾਣ ਆਦਮੀ ਨੂੰ ਉਸ ਦੇ ਪ੍ਰੇਤ ਹੋਣ ਦਾ ਭੁਲੇਖਾ

ਲਗ ਸਕਦਾ ਸੀ । ਜਿਉਂ ਹੀ ਲੋਕਾਂ ਦੇ ਕੰਨਾਂ ਵਿੱਚ ਆਵਾਜ਼ ਪੈਂਦੀ, 'ਸਤਗੁਰੂ ਦੱਤ ਸ਼ਿਵਦੱਤ ਦਾਤਾ', ਲੋਕ ਸਮਝ ਜਾਂਦੇ ਕਿ ਦਿਨ ਚੜ੍ਹ ਗਿਆ ਹੈ।

ਮਹਾਦੇਵ ਘਰ ਵਿੱਚ ਸੁਖੀ ਨਹੀਂ ਸੀ । ਉਸ ਦੇ ਤਿੰਨ ਪੁੱਤਰ ਸਨ, ਤਿੰਨ ਨੂੰਹਾਂ ਸਨ, ਦਰਜਨਾਂ ਪੋਤਰੇ ਪੋਤਰੀਆਂ ਸਨ, ਪਰ ਉਸ ਦਾ ਭਾਰ ਹਲਕਾ ਕਰਨ ਵਾਲਾ ਕੋਈ ਨਹੀਂ ਸੀ । ਪੁੱਤਰ ਕਹਿੰਦੇ, 'ਜਦ ਤਕ ਪਿਤਾ ਜੀ ਜੀਉਂਦੇ ਹਨ, ਅਸੀਂ ਜ਼ਿੰਦਗੀ ਦਾ ਸੁਖ ਭੋਗ ਲਈਏ, ਫੇਰ ਤਾਂ ਇਹ ਢੋਲ ਗਲੇ ਪਏਗਾ ਹੀ ।' ਵਿਚਾਰੇ ਮਹਾਦੇਵ ਨੂੰ ਕਦੇ ਕਦੇ ਭੁਖਾ ਹੀ ਰਹਿਣਾ ਪੈਂਦਾ । ਰੋਟੀ ਖਾਣ ਵੇਲੇ ਉਸ ਘਰ ਵਿੱਚ ਅਜਿਹਾ ਕਲੇਸ਼ ਪੈਂਦਾ ਕਿ ਉਹ ਭੁਖਾ ਹੀ ਉਠ ਆਉਂਦਾ ਤੇ ਨਾਰੀਅਲ ਦਾ ਹੁੱਕਾ ਪੀਂਦਾ ਪੀਂਦਾ ਸੌਂ ਜਾਂਦਾ । ਉਸ ਨੂੰ ਆਪਣੇ ਰੋਜ਼ਗਾਰ ਵਿੱਚ ਵੀ ਚੈਨ ਨਹੀਂ ਸੀ ਮਿਲਦਾ । ਹਾਲਾਂਕਿ ਉਹ ਆਪਣੇ ਕੰਮ ਦਾ ਮਾਹਿਰ ਸੀ । ਆਪਣੇ ਕੰਮ ਵਿੱਚ ਮਿਹਨਤ ਵੀ ਬਹੁਤ ਕਰਦਾ ਸੀ, ਪਰ ਫੇਰ ਵੀ ਉਸ ਨੂੰ ਸ਼ੱਕੀ ਤੇ ਛੋਟੇ ਦਿਲ ਦੇ ਲੋਕਾਂ ਤੋਂ ਚੰਗਾ ਮੰਦਾ ਸੁਣਨਾ ਪੈਂਦਾ ਸੀ । ਪਰ ਮਹਾਦੇਵ ਸਾਰੀਆਂ ਗੱਲਾਂ ਚੁਪ ਚਾਪ ਸੁਣਦਾ ਰਹਿੰਦਾ ਸੀ । ਜਦੋਂ ਉਸ ਨੂੰ ਥੋੜੀ ਸ਼ਾਂਤੀ ਮਿਲਦੀ, ਉਹ ਆਪਣੇ ਤੋਤੇ ਵਲ ਵੇਖ ਕੇ ਕਹਿ ਉਠਦਾ, "ਸਤਗੁਰੂ ਦੱਤ ਸ਼ਿਵਦੱਤ ਦਾਤਾ ।" ਇਸ ਮੰਤਰ ਨੂੰ ਜਪਦਿਆਂ ਹੀ ਉਸ ਦੇ ਦਿਲ ਨੂੰ ਚੈਨ ਆ ਜਾਂਦਾ ।

## ( 2 )

ਇਕ ਦਿਨ ਦੀ ਗਲ ਹੈ, ਕਿਸੇ ਮੁੰਡੇ ਨੇ ਪਿੰਜਰੇ ਦਾ ਦਰਵਾਜ਼ਾ ਖੋਲ੍ਹ ਦਿੱਤਾ । ਤੋਤਾ ਉਡ ਗਿਆ । ਮਹਾਦੇਵ ਨੇ ਸਿਰ ਉਚਾ ਕਰ ਕੇ ਪਿੰਜਰੇ ਵਲ ਜਾਂ ਵੇਖਿਆ, ਤਾਂ ਉਸ ਦਾ ਕਲੇਜਾ ਨਿਕਲ ਗਿਆ । ਤੋਤਾ ਕਿਧਰ ਗਿਆ ! ਉਸ ਨੇ ਫੇਰ ਪਿੰਜਰੇ ਨੂੰ ਵੇਖਿਆ, ਤੋਤਾ ਗ਼ਾਇਬ ਸੀ । ਮਹਾਦੇਵ ਘਬਰਾ ਕੇ ਉਠਿਆ ਤੇ ਫੇਰ ਇਧਰ ਉਧਰ ਖਪਰੈਲਾਂ ਤੇ ਆਪਣੀ ਨਜ਼ਰ ਦੁੜਾਉਣ ਲੱਗਾ । ਉਸ ਨੂੰ ਦੁਨੀਆਂ ਵਿੱਚ ਅਗਰ ਕੋਈ ਚੀਜ਼ ਪਿਆਰੀ ਸੀ, ਤਾਂ ਇਹ ਤੋਤਾ ਸੀ । ਪੋਤਰੇ ਪੋਤਰੀਆਂ ਤੋਂ ਉਸ ਦਾ ਦਿਲ ਤੰਗ

ਪੈ ਗਿਆ ਸੀ। ਮੁੰਡਿਆਂ ਦੇ ਸ਼ੋਰ ਸ਼ਰਾਬੇ ਕਰ ਕੇ ਉਸ ਦੇ ਕੰਮ ਵਿੱਚ ਰੁਕਾਵਟ ਪੈਂਦੀ ਸੀ। ਆਪਣੇ ਪੁੱਤਰਾਂ ਨਾਲ ਉਸ ਨੂੰ ਪਿਆਰ ਨਹੀਂ ਸੀ, ਇਸ ਲਈ ਨਹੀਂ ਕਿ ਉਹ ਨਿਕੰਮੇ ਸਨ, ਬਲਕਿ ਇਸ ਲਈ ਕਿ ਉਹ ਉਸ ਨੂੰ ਮਨ ਮਰਜ਼ੀ ਨਾਲ ਸ਼ਰਾਬ ਦੇ ਘੁੱਟ ਨਹੀਂ ਸੀ ਭਰਨ ਦੇਂਦੇ। ਗੁਆਂਢੀਆਂ ਨਾਲ ਉਸ ਨੂੰ ਖਿਝ ਆਉਂਦੀ, ਇਸ ਲਈ ਕਿ ਉਹ ਅੰਗੀਠੀ ਵਿੱਚੋਂ ਅੱਗ ਕੱਢ ਕੇ ਲੈ ਜਾਂਦੇ ਸਨ। ਇਨ੍ਹਾਂ ਸਾਰੇ ਝੰਝਟਾਂ ਤੋਂ ਉਸ ਲਈ ਕੋਈ ਪਨਾਹ ਸੀ ਤਾਂ ਇਹ ਤੋਤਾ। ਇਸ ਨਾਲ ਉਸ ਨੂੰ ਕਿਸੇ ਤਰ੍ਹਾਂ ਦੀ ਕੋਈ ਤਕਲੀਫ਼ ਨਹੀਂ ਹੁੰਦੀ ਸੀ। ਹੁਣ ਉਸ ਦੀ ਉਮਰ ਸੀ, ਜਦੋਂ ਮਨੁੱਖ ਨੂੰ ਸਿਵਾਏ ਸ਼ਾਂਤੀ ਦੇ ਹੋਰ ਕਿਸੇ ਚੀਜ਼ ਦੀ ਇੱਛਾ ਨਹੀਂ ਹੁੰਦੀ।

ਤੋਤਾ ਇਕ ਖਪਰੈਲ ਤੇ ਬੈਠਾ ਸੀ। ਮਹਾਦੇਵ ਨੇ ਪਿੰਜਰਾ ਉਤਾਰ ਲਿਆ ਤੇ ਉਸ ਨੂੰ ਵਿਖਾ ਕੇ ਕਹਿਣ ਲੱਗਾ, "ਆ, ਆ, ਸਤਿਗੁਰੂ ਦੱਤ ਸ਼ਿਵਦੱਤ ਦਾਤਾ।" ਪਰ ਪਿੰਡ ਦੇ ਤੇ ਘਰ ਦੇ ਮੁੰਡੇ ਇਕੱਠੇ ਹੋ ਕੇ ਚੀਕਣ ਤੇ ਤਾਲੀਆਂ ਵਜਾਉਣ ਲੱਗੇ। ਉਪਰੋਂ ਕਾਂਵਾਂ ਨੇ ਕਾਂ ਕਾਂ ਕਰਨੀ ਸ਼ੁਰੂ ਕੀਤੀ। ਮਹਾਦੇਵ ਖ਼ਾਲੀ ਪਿੰਜਰਾ ਹੱਥ ਵਿੱਚ ਲੈ ਕੇ ਉਸ ਦੇ ਪਿਛੇ ਜੋ ਭਜਿਆ, ਤਾਂ ਭਜਦਾ ਹੀ ਰਿਹਾ। ਲੋਕ ਉਸ ਨੂੰ ਇੰਨੀ ਤੇਜ਼ੀ ਨਾਲ ਦੌੜਦਾ ਵੇਖ ਕੇ ਹੈਰਾਨ ਹੋ ਰਹੇ ਸਨ। ਮੋਹ ਦੀ ਇਸ ਤੋਂ ਸੁੰਦਰ, ਤੇ ਜਾਨਦਾਰ ਭਾਵਨਾ ਦੇ ਬਾਰੇ ਕੋਈ ਸੋਚ ਵੀ ਨਹੀਂ ਸਕਦਾ।

ਦੁਪਹਿਰ ਹੋ ਗਈ ਸੀ। ਕਿਸਾਨ ਲੋਕ ਖੇਤਾਂ ਤੋਂ ਵਾਪਸ ਚਲੇ ਆ ਰਹੇ ਸਨ। ਉਨ੍ਹਾਂ ਨੂੰ ਮਜ਼ਾਕ ਕਰਨ ਦਾ ਚੰਗਾ ਮੌਕਾ ਮਿਲਿਆ। ਮਹਾਦੇਵ ਨੂੰ ਖਿਝਾਉਣ ਵਿੱਚ ਸਭ ਨੂੰ ਮਜ਼ਾ ਆਉਂਦਾ ਸੀ। ਕਿਸੇ ਨੇ ਰੋੜੇ ਮਾਰੇ, ਕਿਸੇ ਨੇ ਤਾਲੀਆਂ ਵਜਾਈਆਂ। ਤੋਤਾ ਫੇਰ ਉਡਿਆ ਤੇ ਉਥੋਂ ਦੂਰ ਅੰਬ ਦੇ ਦਰਖ਼ਤ ਦੇ ਉਪਰ ਜਾ ਬੈਠਿਆ। ਮਹਾਦੇਵ ਫੇਰ ਖ਼ਾਲੀ ਪਿੰਜਰਾ ਲੈ ਕੇ ਡੱਡੂ ਵਾਂਗ ਟੱਪਦਾ ਗਿਆ। ਬਾਗ਼ ਵਿੱਚ ਪਹੁੰਚਿਆ ਤਾਂ ਪੈਰਾਂ ਦੀਆਂ ਤਲੀਆਂ ਵਿੱਚੋਂ ਅੱਗ ਨਿਕਲ ਰਹੀ ਸੀ, ਸਿਰ ਚੁਕਰਾ ਰਿਹਾ ਸੀ।

ਜਦੋਂ ਥੋੜ੍ਹਾ ਹੋਸ਼ ਆਇਆ ਤਾਂ ਫੇਰ ਪਿੰਜਰਾ ਚੁੱਕ ਕੇ ਕਹਿਣ ਲੱਗਾ, 'ਸਤਗੁਰੂ ਦੱਤ ਸ਼ਿਵਦੱਤ ਦਾਤਾ' ਤੋਤਾ ਦਰਖ਼ਤ ਦੇ ਉਪਰਲੇ ਹਿੱਸੇ ਤੋਂ ਉਤਰ ਕੇ ਥੱਲੇ ਟਹਿਣੀ ਤੇ ਆ ਬੈਠਾ, ਪਰ ਉਹ ਮਹਾਦੇਵ ਨੂੰ ਸ਼ੱਕ ਦੀਆਂ



ਨਜ਼ਰਾਂ ਨਾਲ ਵੇਖ ਰਿਹਾ ਸੀ। ਮਹਾਦੇਵ ਨੇ ਸਮਝਿਆ, ਡਰ ਰਿਹਾ ਹੈ। ਉਹ ਪਿੰਜਰੇ ਨੂੰ ਛੱਡ ਕੇ ਆਪ ਦੂਜੇ ਦਰਖ਼ਤ ਦੇ ਉਹਲੇ ਹੋ ਗਿਆ। ਤੋਤੇ ਨੇ ਚਾਰੇ ਪਾਸੇ ਗ਼ੌਰ ਨਾਲ ਵੇਖਿਆ, ਤਸੱਲੀ ਹੋ ਗਈ, ਉਤਰਿਆ ਤੇ ਆ ਕੇ ਪਿੰਜਰੇ ਦੇ ਉਪਰ ਬੈਠ ਗਿਆ। ਮਹਾਦੇਵ ਖ਼ੁਸ਼ ਹੋ ਗਿਆ। 'ਸਤਗੁਰੂ ਦੱਤ ਸ਼ਿਵਦੱਤ ਦਾਤਾ' ਦਾ ਮੰਤਰ ਜਪਦਾ ਹੋਇਆ ਹੌਲੀ ਹੌਲੀ ਉਹ ਤੋਤੇ ਦੇ ਨੇੜੇ ਆਇਆ ਤੇ ਝਪਟਿਆ ਕਿ ਤੋਤੇ ਨੂੰ ਫੜ ਲਏ, ਪਰ ਤੋਤਾ ਹੱਥ ਨਾ ਆਇਆ, ਫੇਰ ਦਰਖ਼ਤ ਤੇ ਜਾ ਬੈਠਿਆ।

ਸ਼ਾਮ ਤਕ ਤੋਤਾ ਕਦੇ ਇਸ ਟਹਿਣੀ ਤੇ, ਕਦੇ ਉਸ ਟਹਿਣੀ ਤੇ ਜਾਂਦਾ। ਕਦੇ ਪਿੰਜਰੇ ਤੇ ਆ ਬੈਠਦਾ, ਕਦੇ ਪਿੰਜਰੇ ਦੇ ਬੂਹੇ ਤੇ ਬੈਠ ਕੇ ਆਪਣੇ ਦਾਣਾ ਪਾਣੀ ਦੀਆਂ ਪਿਆਲੀਆਂ ਨੂੰ ਵੇਖਦਾ ਤੇ ਉਡ ਜਾਂਦਾ।

ਬੁੱਢਾ ਅਗਰ ਮੋਹ ਸੀ ਤਾਂ ਤੋਤਾ ਮਾਇਆ । ਪਰਛਾਵਾਂ ਢਲ ਗਿਆ । ਮਾਇਆ ਤੇ ਮੋਹ ਦੀ ਇਹ ਲੁਕਣਮੀਟੀ ਹਨੇਰੇ ਵਿੱਚ ਮਿਲ ਗਈ ।

## ( 3 )

ਰਾਤ ਹੋ ਗਈ । ਚਾਰੇ ਪਾਸੇ ਘੁਪ ਹਨੇਰਾ ਹੋ ਗਿਆ ਸੀ । ਤੋਤਾ ਪਤਾ ਨਹੀਂ ਕਿਥੇ ਪੱਤਿਆਂ ਵਿੱਚ ਛੁਪਿਆ ਬੈਠਾ ਸੀ । ਮਹਾਦੇਵ ਜਾਣਦਾ ਸੀ ਕਿ ਰਾਤ ਵੇਲੇ ਤੋਤਾ ਉਡ ਕੇ ਕਿਧਰੇ ਜਾ ਨਹੀਂ ਸਕਦਾ, ਤੇ ਨਾ ਪਿੰਜਰੇ ਵਿੱਚ ਆ ਸਕਦਾ ਹੈ, ਫੇਰ ਵੀ ਉਹ ਉਸ ਥਾਂ ਤੋਂ ਹਿਲਣ ਦਾ ਨਾਂ ਤਕ ਨਹੀਂ ਲੈ ਰਿਹਾ ਸੀ । ਅਜ ਉਸ ਨੇ ਸਾਰਾ ਦਿਨ ਕੁਝ ਨਹੀ ਖਾਧਾ । ਰਾਤ ਦੇ ਖਾਣੇ ਦਾ ਵਕਤ ਵੀ ਨਿਕਲ ਗਿਆ, ਪਾਣੀ ਦਾ ਇਕ ਘੁੱਟ ਵੀ ਉਸ ਦੇ ਅੰਦਰ ਨਹੀਂ ਗਿਆ, ਪਰ ਉਸ ਨੂੰ ਨਾ ਭੁਖ ਸੀ ਤੇ ਨਾ ਪਿਆਸ । ਤੋਤੇ ਤੋਂ ਬਿਨਾ ਉਸ ਨੂੰ ਆਪਣਾ ਜੀਵਨ ਬੇਅਰਥ, ਖੁਸ਼ਕ ਤੇ ਸੁੰਞਾ ਲਗ ਰਿਹਾ ਸੀ । ਉਹ ਦਿਨ ਰਾਤ ਕੰਮ ਕਰਦਾ ਸੀ, ਇਸ ਲਈ ਕਿ ਉਸ ਦਾ ਮਨ ਕਹਿੰਦਾ ਸੀ, ਜ਼ਿੰਦਗੀ ਦੇ ਬਾਕੀ ਕੰਮ ਉਹ ਇਸ ਲਈ ਕਰਦਾ ਸੀ ਕਿ ਆਦਤ ਸੀ । ਇਨ੍ਹਾਂ ਕੰਮਾਂ ਵਿੱਚ ਉਸ ਨੂੰ ਆਪਣੀ ਜਾਨ ਦੀ ਵੀ ਹੋਸ਼ ਨਹੀਂ ਸੀ । ਤੋਤਾ ਹੀ ਇਕ ਐਸਾ ਜੀਵ ਸੀ, ਜਿਹੜਾ ਉਸ ਨੂੰ ਉਸ ਵਿੱਚ ਜਾਨ ਹੋਣ ਦੀ ਯਾਦ ਦਿਵਾਉਂਦਾ ਸੀ । ਤੋਤੇ ਦਾ ਹੱਥੋਂ ਨਿਕਲ ਜਾਣਾ ਜੀਵ ਦਾ ਦੇਹ ਤਿਆਗ ਕਰਨ ਦੇ ਬਰਾਬਰ ਸੀ ।

ਮਹਾਦੇਵ ਸਾਰੇ ਦਿਨ ਦਾ ਭੁਖਾ ਪਿਆਸਾ, ਥਕਿਆ ਹਾਰਿਆ, ਥੋੜੀ ਥੋੜੀ ਦੇਰ ਬਾਦ ਊਂਗਾ ਮਾਰਦਾ ਸੀ, ਪਰ ਇਕ ਦਮ ਫੇਰ ਤ੍ਰਬੁਕ ਕੇ ਅੱਖਾਂ ਖੋਲ੍ਹ ਦੇਂਦਾ ਤੇ ਉਸ ਹਨੇਰੇ ਵਿੱਚ ਉਸ ਦੀ ਆਵਾਜ਼ ਸੁਣਾਈ ਦੇਂਦੀ, 'ਸਤਗੁਰੂ ਦੱਤ ਸ਼ਿਵਦੱਤ ਦਾਤਾ ।'

ਅੱਧੀ ਰਾਤ ਗੁਜ਼ਰ ਗਈ ਸੀ । ਅਚਾਨਕ ਖੜਾਕ ਸੁਣ ਕੇ ਉਹ ਤ੍ਰਬੁਕ ਪਿਆ । ਵੇਖਿਆ, ਇਕ ਦੂਜੇ ਦਰਖ਼ਤ ਥੱਲੇ ਦੀਵਾ ਬਲ ਰਿਹਾ ਸੀ ਤੇ ਕਈ

ਆਦਮੀ ਬੈਠੇ ਹੋਏ ਆਪਸ ਵਿੱਚ ਗੱਲਾਂ ਕਰ ਰਹੇ ਸਨ। ਉਹ ਸਾਰੇ ਚਿਲਮ ਪੀ ਰਹੇ ਸਨ । ਤੰਬਾਕੂ ਦੀ ਮਹਿਕ ਨੇ ਉਸ ਨੂੰ ਬੇਚੈਨ ਕਰ ਦਿੱਤਾ। ਜ਼ੋਰ ਨਾਲ ਬੋਲਿਆ, 'ਸਤਿਗੁਰੂ ਦੱਤ ਸ਼ਿਵਦੱਤ ਦਾਤਾ' ਤੇ ਉਨ੍ਹਾਂ ਆਦਮੀਆਂ ਵਲ ਚਿਲਮ ਪੀਣ ਲਈ ਚਲਿਆ। ਪਰ ਜਿਸ ਤਰ੍ਹਾਂ ਬੰਦੂਕ ਦੀ ਆਵਾਜ਼ ਸੁਣਦਿਆਂ ਹੀ ਹਿਰਨ ਭਜ ਜਾਂਦੇ ਹਨ, ਉਸੇ ਤਰ੍ਹਾਂ ਉਸ ਨੂੰ ਆਉਂਦਿਆਂ ਵੇਖ ਕੇ ਉਹ ਸਾਰੇ ਦੇ ਸਾਰੇ ਉਠ ਭੱਜੇ । ਕੋਈ ਇਧਰ ਗਿਆ ਕੋਈ ਉਧਰ। ਮਹਾਦੇਵ ਚੀਕ ਕੇ ਬੋਲਿਆ—'ਠਹਿਰੋ, ਠਹਿਰੋ।' ਇਕਦਮ ਉਸ ਨੂੰ ਖ਼ਿਆਲ ਆਇਆ ਕਿ ਇਹ ਸਭ ਚੋਰ ਹਨ। ਉਹ ਜ਼ੋਰ ਦੀ ਚੀਕਿਆ, "ਚੋਰ, ਚੋਰ, ਪਕੜੋ, ਪਕੜੋ!" ਚੋਰਾਂ ਨੇ ਪਿਛੇ ਮੁੜ ਕੇ ਵੀ ਨਾ ਵੇਖਿਆ।

ਮਹਾਦੇਵ ਦੀਵੇ ਕੋਲ ਗਿਆ, ਤਾਂ ਉਥੇ ਉਸ ਨੇ ਇਕ ਹਾਂਡੀ ਪਈ ਵੇਖੀ, ਉਸ ਦਾ ਸਿਰਾ ਕਾਲਾ ਹੋਇਆ ਪਿਆ ਸੀ। ਮਹਾਦੇਵ ਹੈਰਾਨ ਸੀ। ਉਸ ਨੇ ਹਾਂਡੀ ਵਿੱਚ ਹੱਥ ਪਾਇਆ, ਤਾਂ ਪਤਾ ਲੱਗਾ, ਉਸ ਵਿੱਚ ਮੁਹਰਾਂ ਹਨ। ਉਸ ਨੇ ਇਕ ਮੁਹਰ ਬਾਹਰ ਕੱਢੀ ਤੇ ਦੀਵੇ ਦੇ ਚਾਨਣ ਵਿੱਚ ਵੇਖੀ। ਉਹ ਮੁਹਰ ਹੀ ਸੀ। ਉਸ ਨੇ ਫ਼ੌਰਨ ਹਾਂਡੀ ਚੁੱਕੀ, ਦੀਵਾ ਬੁਝਾ ਦਿੱਤਾ ਤੇ ਦਰਖ਼ਤ ਥੱਲੇ ਛੁਪ ਕੇ ਬੈਠ ਗਿਆ। ਸਾਧ ਤੋਂ ਚੋਰ ਬਣ ਗਿਆ।

ਉਹ ਸੋਚਣ ਲੱਗਾ, ਕਿਧਰੇ ਚੋਰ ਵਾਪਸ ਆ ਕੇ ਮੇਰੇ ਤੋਂ ਮੁਹਰਾਂ ਨਾ ਖੋਹ ਲੈਣ। ਇਸ ਡਰ ਤੋਂ ਉਸ ਨੇ ਕੁਝ ਮੁਹਰਾਂ ਆਪਣੇ ਲੱਕ ਨਾਲ ਬੰਨ੍ਹੀਆਂ, ਫੇਰ ਇਕ ਸੁੱਕੀ ਲਕੜੀ ਨਾਲ ਜ਼ਮੀਨ ਦੀ ਮਿੱਟੀ ਹਟਾ ਕੇ ਕਈ ਟੋਏ ਬਣਾਏ, ਉਨ੍ਹਾਂ ਨੂੰ ਮੁਹਰਾਂ ਨਾਲ ਭਰ ਕੇ ਉਪਰੋਂ ਮਿੱਟੀ ਨਾਲ ਢੱਕ ਦਿੱਤਾ।

(4)

ਮਹਾਦੇਵ ਦੇ ਮਨ ਦੀਆਂ ਅੱਖਾਂ ਦੇ ਸਾਹਮਣੇ ਹੁਣ ਦੂਜਾ ਹੀ ਸੰਸਾਰ ਸੀ, ਇਛਾਵਾਂ ਤੇ ਖ਼ਿਆਲਾਂ ਦਾ। ਹਾਲਾਂਕਿ ਅਜੇ ਉਸ ਨੂੰ ਖ਼ਜ਼ਾਨੇ

ਦੇ ਹੱਥੋਂ ਨਿਕਲ ਜਾਣ ਦਾ ਡਰ ਸੀ, ਪਰ ਇਛਾਵਾਂ ਨੇ ਆਪਣਾ ਕੰਮ ਕਰਨਾ ਸ਼ੁਰੂ ਕਰ ਦਿੱਤਾ ਸੀ। ਇਕ ਪੱਕਾ ਮਕਾਨ ਬਣ ਗਿਆ, ਸਰਾਫ਼ੇ ਦੀ ਇਕ ਵੱਡੀ ਦੁਕਾਨ ਖੁਲ੍ਹ ਗਈ, ਰਿਸ਼ਤੇਦਾਰਾਂ ਨਾਲ ਫਿਰ ਤੋਂ ਸੰਬੰਧ ਜੁੜ ਗਿਆ, ਐਸ਼ੋ ਆਰਾਮ ਦੇ ਸਾਮਾਨ ਇਕੱਠੇ ਹੋ ਗਏ। ਫੇਰ ਤੀਰਥ ਯਾਤਰਾ ਕਰਨ ਚਲੇ, ਤੇ ਉਥੋਂ ਵਾਪਸ ਆ ਕੇ ਯਗ ਤੇ ਲੰਗਰ ਹੋਇਆ। ਇਸ ਤੋਂ ਬਾਦ ਇਕ ਮੰਦਰ ਤੇ ਖੂਹ ਬਣ ਗਿਆ, ਇਕ ਬਾਗ਼ ਵੀ ਲੱਗ ਗਿਆ ਤੇ ਉਹ ਰੋਜ਼ ਕਥਾ ਪੁਰਾਣ ਸੁਣਨ ਲੱਗ ਪਿਆ। ਸਾਧੂ ਸੰਤਾਂ ਦਾ ਸਤਿਕਾਰ ਹੋਣ ਲੱਗਾ।

ਅਚਾਨਕ ਉਸ ਨੂੰ ਖ਼ਿਆਲ ਆਇਆ, ਕਿਤੇ ਚੋਰ ਆ ਗਏ ਤਾਂ ਮੈਂ ਨੱਠਾਂਗਾ ਕਿਵੇਂ ? ਉਸ ਨੇ ਹਾਂਡੀ ਚੁੱਕੀ ਤੇ ਦੋ ਸੌ ਕਦਮ ਤਕ ਭਜਦਾ ਚਲਾ ਗਿਆ। ਇੰਜ ਜਾਪਦਾ ਸੀ, ਉਸ ਦੇ ਪੈਰਾਂ ਨੂੰ ਪਰ ਲਗ ਗਏ ਸਨ। ਚਿੰਤਾ ਮੁਕ ਗਈ। ਇਨ੍ਹਾਂ ਹੀ ਖ਼ਿਆਲਾਂ ਵਿੱਚ ਰਾਤ ਖ਼ਤਮ ਹੋ ਗਈ। ਪ੍ਰਭਾਤ ਵੇਲਾ ਹੋਇਆ, ਚਿੜੀਆਂ ਗਾਉਣ ਲਗੀਆਂ। ਅਚਾਨਕ ਮਹਾਦੇਵ ਦੇ ਕੰਨਾਂ ਵਿੱਚ ਆਵਾਜ਼ ਪਈ :—

'ਸਤਗੁਰੂ ਦੱਤ ਸ਼ਿਵਦੱਤ ਦਾਤਾ;
ਰਾਮ ਕੇ ਚਰਨ ਮੇਂ ਚਿਤ ਲਾਗਾ।'

ਇਹ ਸ਼ਬਦ ਹਮੇਸ਼ਾਂ ਮਹਾਦੇਵ ਦੀ ਜ਼ਬਾਨ ਤੇ ਰਹਿੰਦੇ ਸਨ। ਦਿਨ ਵਿੱਚ ਕਈ ਵਾਰ ਉਸ ਦੇ ਮੂੰਹੋਂ ਇਹ ਸ਼ਬਦ ਨਿਕਲਦੇ ਸਨ, ਪਰ ਉਨ੍ਹਾਂ ਦਾ ਧਾਰਮਕ ਭਾਵ ਕਦੇ ਉਸ ਦੇ ਦਿਲ ਤੇ ਅਸਰ ਨਹੀਂ ਕਰਦਾ ਸੀ। ਜਿਸ ਤਰ੍ਹਾਂ ਕਿਸੇ ਵਾਜੇ ਵਿੱਚੋਂ ਰਾਗ ਨਿਕਲਦਾ ਹੈ, ਉਸੇ ਤਰ੍ਹਾਂ ਉਸ ਦੇ ਮੂੰਹੋਂ ਇਹ ਬੋਲ ਨਿਕਲਦੇ ਸਨ, ਬਿਨਾ ਅਰਥ ਦੇ ਤੇ ਬਿਨਾ ਅਸਰ ਦੇ। ਹੁਣ ਤਕ ਉਸ ਦਾ ਦਿਲ ਰੂਪੀ ਦਰਖ਼ਤ ਫਲ ਤੇ ਪੱਤਿਆਂ ਤੋਂ ਖ਼ਾਲੀ ਸੀ। ਇਹ ਨਿਰਮਲ ਹਵਾ ਉਸ ਨੂੰ ਗੁੰਜਾਰ ਨਹੀਂ ਦੇਂਦੀ ਸੀ, ਪਰ ਹੁਣ ਇਸ ਦਰਖ਼ਤ ਦੀਆਂ

ਕੋਂਪਲਾਂ ਤੇ ਟਹਿਣੀਆਂ ਨਿਕਲ ਆਈਆਂ ਸਨ, ਇਸ ਹਵਾ ਨਾਲ ਝੂਮ ਉਠਿਆ, ਗੂੰਜਣ ਲੱਗ ਪਿਆ।

ਸੂਰਜ ਨਿਕਲਣ ਦਾ ਵੇਲਾ ਸੀ। ਕੁਦਰਤ ਸੁਹਣੇ ਰੰਗ ਵਿੱਚ ਡੁੱਬੀ ਹੋਈ ਸੀ। ਉਸ ਵੇਲੇ ਤੋਤਾ ਪੈਰ ਜੋੜੇ ਉਚੀ ਟਹਿਣੀ ਤੋਂ ਉਤਰਿਆ, ਜਿਵੇਂ ਅਸਮਾਨ ਤੋਂ ਕੋਈ ਤਾਰਾ ਟੁਟਿਆ, ਤੇ ਆ ਕੇ ਪਿੰਜਰੇ ਵਿੱਚ ਬੈਠ ਗਿਆ। ਮਹਾਦੇਵ ਖ਼ੁਸ਼ੀ ਖ਼ੁਸ਼ੀ ਦੌੜਿਆ ਤੇ ਪਿੰਜਰੇ ਨੂੰ ਚੁੱਕ ਕੇ ਕਹਿਣ ਲੱਗਾ, "ਆ ਆਤਮਾ ਰਾਮ, ਤੂੰ ਦੁਖ ਤਾਂ ਬਹੁਤ ਦਿੱਤਾ ਹੈ, ਪਰ ਮੇਰਾ ਜੀਵਨ ਵੀ ਸਫ਼ਲ ਕਰ ਦਿੱਤਾ। ਹੁਣ ਮੈਂ ਤੈਨੂੰ ਚਾਂਦੀ ਦੇ ਪਿੰਜਰੇ ਵਿੱਚ ਰਖਾਂਗਾ ਤੇ ਸੋਨੇ ਨਾਲ ਮੜ੍ਹ ਦਿਆਂਗਾ। ਉਸ ਦਾ ਰੋਮ ਰੋਮ ਕਹਿ ਰਿਹਾ ਸੀ, 'ਪਰਮਾਤਮਾ, ਤੂੰ ਕਿੰਨਾ ਮਿਹਰਬਾਨ ਹੈਂ ! ਇਹ ਤੇਰਾ ਅਸੀਮ ਪਿਆਰ ਹੀ ਹੈ, ਨਹੀਂ ਤਾਂ ਮੇਰੇ ਜਿਹਾ ਪਾਪੀ ਤੇ ਪਤਤ ਮਨੁੱਖ ਕਦੋਂ ਇਸ ਕਿਰਪਾ ਦੇ ਯੋਗ ਸੀ।' ਇਨ੍ਹਾਂ ਪਵਿਤਰ ਵਿਚਾਰਾਂ ਨਾਲ ਉਸ ਦੀ ਆਤਮਾ ਖ਼ੁਸ਼ ਹੋ ਗਈ। ਉਹ ਕਹਿ ਉਠਿਆ :–

'ਸਤਗੁਰੂ ਦੱਤ ਸ਼ਿਵਦੱਤ ਦਾਤਾ।  
ਰਾਮ ਕੇ ਚਰਨ ਮੇਂ ਚਿਤ ਲਾਗਾ।'

ਉਸ ਨੇ ਇਕ ਹੱਥ ਵਿੱਚ ਪਿੰਜਰਾ ਲਟਕਾਇਆ, ਕੱਛ ਵਿੱਚ ਹਾਂਡੀ ਦਬਾਈ ਤੇ ਘਰ ਵੱਲ ਚਲਿਆ।

## ( 5 )

ਮਹਾਦੇਵ ਘਰ ਪਹੁੰਚਿਆ ਤਾਂ ਅਜੇ ਕੁਝ ਹਨੇਰਾ ਹੀ ਸੀ। ਰਸਤੇ ਵਿੱਚ ਇਕ ਕੁੱਤੇ ਦੇ ਸਿਵਾ ਕੋਈ ਨਾ ਮਿਲਿਆ ਤੇ ਕੁੱਤੇ ਨੂੰ ਮੁਹਰਾਂ ਨਾਲ ਕੋਈ ਮੋਹ ਨਹੀਂ ਹੁੰਦਾ। ਉਸ ਨੇ ਹਾਂਡੀ ਨੂੰ ਇਕ ਖੁੱਡ ਵਿੱਚ ਰਖਿਆ ਤੇ ਉਪਰੋਂ ਕੋਲਿਆਂ ਨਾਲ ਚੰਗੀ ਤਰ੍ਹਾਂ ਢੱਕ ਦਿੱਤਾ। ਜਦੋਂ ਦਿਨ ਚੜ੍ਹ ਆਇਆ ਤਾਂ ਉਹ ਸਿੱਧਾ ਪੁਰੋਹਿਤ ਦੇ ਘਰ ਪਹੁੰਚਿਆ। ਪੁਰੋਹਿਤ

ਪੂਜਾ ਤੇ ਬੈਠੇ ਸੋਚ ਰਹੇ ਸਨ–ਕਲ ਹੀ ਮੁਕਦਮੇ ਦੀ ਪੇਸ਼ੀ ਹੈ ਤੇ ਅਜੇ ਤਕ ਹੱਥ ਵਿੱਚ ਇਕ ਪੈਸਾ ਨਹੀਂ, ਜਜਮਾਨਾਂ ਤੋਂ ਕੋਈ ਉਮੀਦ ਨਹੀਂ। ਇੰਨੇ ਵਿੱਚ ਮਹਾਦੇਵ ਆ ਗਿਆ। ਪੰਡਤ ਜੀ ਨੇ ਮੂੰਹ ਫੇਰ ਲਿਆ। ਇਹ ਮਨਹੂਸ ਕਿੱਥੋਂ ਆ ਗਿਆ। ਪਤਾ ਨਹੀਂ ਸਾਰਾ ਦਿਨ ਪਾਣੀ ਵੀ ਨਸੀਬ ਹੋਏਗਾ ਕਿ ਨਹੀਂ ? ਗੁੱਸੇ ਵਿੱਚ ਬੋਲੇ–"ਕੀ ਗਲ ਹੈ, ਕੀ ਚਾਹੀਦਾ ਹੈ ? ਤੈਨੂੰ ਪਤਾ ਨਹੀਂ ਇਸ ਵੇਲੇ ਅਸੀਂ ਪੂਜਾ ਕਰਦੇ ਹਾਂ।"

ਮਹਾਦੇਵ ਨੇ ਕਿਹਾ, "ਮਹਾਰਾਜ, ਅੱਜ ਮੇਰੇ ਘਰ ਸਤ ਨਾਰਾਇਣ ਦੀ ਕਥਾ ਹੈ।"

ਪੁਰੋਹਿਤ ਜੀ ਹੈਰਾਨ ਰਹਿ ਗਏ। ਆਪਣੇ ਕੰਨਾਂ ਤੇ ਯਕੀਨ ਨਾ ਆਇਆ। ਮਹਾਦੇਵ ਦੇ ਘਰ ਕਥਾ ਹੋਣਾ ਉਨੀ ਹੀ ਅਜੀਬ ਗਲ ਸੀ, ਜਿੰਨੀ ਆਪਣੇ ਘਰੋਂ ਕਿਸੇ ਭਿਖਾਰੀ ਲਈ ਭੀਖ ਕਢਣਾ। ਪੁਛਿਆ– "ਅਜ ਕੀ ਹੈ ?"

ਮਹਾਦੇਵ ਬੋਲਿਆ, "ਕੁਝ ਨਹੀਂ, ਅਜ ਇੱਛਾ ਹੋਈ ਕਿ ਭਗਵਾਨ ਦੀ ਕਥਾ ਸੁਣ ਲਵਾਂ।"

ਪਰਭਾਤ ਵੇਲੇ ਤੋਂ ਹੀ ਤਿਆਰੀ ਸ਼ੁਰੂ ਹੋ ਗਈ। ਬੇਦੋਂ ਦੇ ਆਸ ਪਾਸ ਦੇ ਪਿੰਡਾਂ ਦੇ ਲੋਕਾਂ ਨੂੰ ਸਦਿਆ ਗਿਆ। ਕਥਾ ਦੇ ਬਾਦ ਭੋਜਨ ਦਾ ਵੀ ਪਰਬੰਧ ਸੀ। ਜਿਹੜਾ ਸੁਣਦਾ ਹੈਰਾਨ ਹੁੰਦਾ। ਅਜ ਰੇਤ ਵਿੱਚ ਘਾਹ ਕਿਵੇਂ ਉਗਿਆ।

ਸ਼ਾਮ ਵੇਲੇ ਸਭ ਲੋਕ ਇਕੱਠੇ ਹੋ ਗਏ, ਤੇ ਪੰਡਤ ਜੀ ਵੀ ਆਪਣੇ ਆਸਨ ਤੇ ਬੈਠ ਗਏ, ਤਾਂ ਮਹਾਦੇਵ ਨੇ ਖੜੇ ਹੋ ਕੇ ਉਚੀ ਆਵਾਜ਼ ਵਿੱਚ ਕਿਹਾ, "ਭਰਾਵੋ ! ਮੇਰੀ ਸਾਰੀ ਉਮਰ ਧੋਖੇ ਫ਼ਰੇਬ ਵਿੱਚ ਨਿਕਲ ਗਈ। ਮੈਂ ਪਤਾ ਨਹੀਂ ਕਿੰਨੇ ਆਦਮੀਆਂ ਨਾਲ ਬੇਈਮਾਨੀ ਕੀਤੀ, ਕਿੰਨੇ ਖਰੇ ਨੂੰ ਖੋਟਾ ਦੱਸਿਆ, ਪਰ ਹੁਣ ਪਰਮਾਤਮਾ ਨੇ ਮੇਰੇ ਤੇ ਕਿਰਪਾ ਕੀਤੀ ਹੈ, ਉਹ

ਮੇਰੇ ਮੂੰਹ ਦੀ ਕਾਲਖ਼ ਧੋਣਾ ਚਾਹੁੰਦੇ ਹਨ। ਮੈਂ ਤੁਹਾਨੂੰ ਸਭ ਭਰਾਵਾਂ ਨੂੰ ਅਰਜ਼ ਕਰਦਾ ਹਾਂ, ਜਿਸ ਦਾ ਮੇਰੇ ਵੱਲ ਜੋ ਨਿਕਲਦਾ ਹੈ, ਜਾਂ ਜਿਸ ਦਾ ਮੈਂ ਕੁਝ ਮਾਰ ਲਿਆ ਹੋਏ, ਜਿਸ ਦੇ ਖਰੇ ਮਾਲ ਨੂੰ ਮੈਂ ਖੋਟਾ ਦਸਿਆ ਹੋਏ, ਉਹ ਆ ਕੇ ਆਪਣੀ ਕੌਡੀ ਕੌਡੀ ਦਾ ਹਿਸਾਬ ਕਰ ਲਏ। ਜੇ ਕੋਈ ਇਥੇ ਨਾ ਆ ਸਕਿਆ ਹੋਏ, ਤਾਂ ਤੁਸੀਂ ਜਾ ਕੇ ਉਸ ਨੂੰ ਕਹਿ ਦਿਉ। ਕਲ ਤੋਂ ਇਕ ਮਹੀਨੇ ਤਕ, ਜਦੋਂ ਜੀਅ ਚਾਹੇ, ਆ ਕੇ ਆਪਣਾ ਹਿਸਾਬ ਚੁਕਾ ਲਏ। ਗਵਾਹੀ-ਸਾਖੀ ਦੀ ਲੋੜ ਨਹੀਂ।''

ਸਭ ਲੋਕ ਚਕਰਾ ਗਏ। ਕੋਈ ਬੋਲਿਆ—ਅਸੀਂ ਤਾਂ ਪਹਿਲਾਂ ਹੀ ਕਹਿੰਦੇ ਸੀ ! ਕਿਸੇ ਨੇ ਯਕੀਨ ਨਾ ਕਰਦੇ ਹੋਏ ਕਿਹਾ— ਕਿਸ ਤਰ੍ਹਾਂ ਦੇਵੇਗਾ, ਹਜ਼ਾਰਾਂ ਦਾ ਟੋਟਲ ਹੋ ਜਾਏਗਾ।

ਇਕ ਨੇ ਮਜ਼ਾਕ ਕੀਤਾ—ਤੇ ਜਿਹੜੇ ਇਸ ਸੰਸਾਰ ਵਿੱਚ ਨਹੀਂ ਹਨ ?

ਮਹਾਦੇਵ ਨੇ ਜਵਾਬ ਦਿੱਤਾ— ਉਨ੍ਹਾਂ ਦੇ ਘਰ ਵਾਲੇ ਤਾਂ ਹੋਣਗੇ ?

ਪਰ ਇਸ ਵਕਤ ਲੋਕਾਂ ਨੂੰ ਵਸੂਲੀ ਦੀ ਇੰਨੀ ਚਿੰਤਾ ਨਹੀਂ ਸੀ ਜਿੰਨੀ ਇਹ ਜਾਨਣ ਦੀ ਕਿ ਇਸ ਨੂੰ ਕਿੰਨਾ ਧਨ ਮਿਲਿਆ ਕਿਥੋਂ। ਕਿਸੇ ਨੂੰ ਮਹਾਦੇਵ ਕੋਲ ਜਾਣ ਦੀ ਹਿੰਮਤ ਨਾ ਹੋਈ। ਪਿੰਡ ਦੇ ਲੋਕ ਸਨ, ਦੱਬੀਆਂ ਗੱਲਾਂ ਨੂੰ ਫੇਰ ਤੋਂ ਫੋਲਣਾ ਕੀ ਜਾਨਣ ! ਫੇਰ ਲੋਕਾਂ ਨੂੰ ਯਾਦ ਵੀ ਨਹੀਂ ਸੀ ਕਿ ਉਨ੍ਹਾਂ ਨੇ ਮਹਾਦੇਵ ਤੋਂ ਕੀ ਲੈਣਾ ਹੈ ਤੇ ਅਜਿਹੇ ਪਵਿਤਰ ਮੌਕੇ ਤੇ ਭੁਲ ਚੁਕ ਹੋਣ ਦੇ ਡਰ ਕਰ ਕੇ ਉਨ੍ਹਾਂ ਦੇ ਮੂੰਹ ਬੰਦ ਸਨ। ਸਭ ਤੋਂ ਵੱਡੀ ਗੱਲ ਇਹ ਸੀ ਕਿ ਮਹਾਦੇਵ ਦੀ ਸ਼ਰਾਫ਼ਤ ਕਰ ਕੇ ਸਭ ਚੁਪ ਹੋ ਗਏ ਸਨ।

ਅਚਾਨਕ ਪੁਰੋਹਿਤ ਜੀ ਬੋਲੇ, ''ਤੁਹਾਨੂੰ ਯਾਦ ਹੈ ਕਿ ਮੈਂ ਇਕ ਹਾਰ ਬਣਵਾਉਣ ਲਈ ਤੁਹਾਨੂੰ ਸੋਨਾ ਦਿੱਤਾ ਸੀ, ਤੁਸੀਂ ਕਈ ਮਾਸ਼ੇ ਤੋਲ ਵਿੱਚ ਮਾਰ ਲਿਆ ਸੀ।''

ਮਹਾਦੇਵ, "ਹਾਂ ਯਾਦ ਹੈ, ਤੁਹਾਡਾ ਕਿੰਨਾ ਨੁਕਸਾਨ ਹੋਇਆ ਹੋਵੇਗਾ ?"

ਪੁਰੋਹਿਤ, "ਪੰਜਾਹ ਰੁਪਏ ਤੋਂ ਘੱਟ ਨਹੀਂ ਹੋਇਆ ਹੋਵੇਗਾ।"

ਮਹਾਦੇਵ ਨੇ ਲੱਕ ਨਾਲੋਂ ਦੋ ਮੁਹਰਾਂ ਖੋਲ੍ਹੀਆਂ ਤੇ ਪੁਰੋਹਿਤ ਜੀ ਦੇ ਸਾਹਮਣੇ ਰੱਖ ਦਿੱਤੀਆਂ।

ਪੁਰੋਹਿਤ ਜੀ ਦੇ ਲੋਭ ਦੀ ਸਾਰਿਆਂ ਨੇ ਨਿੰਦਿਆ ਕੀਤੀ। ਇਹ ਬੇਈਮਾਨੀ ਹੈ, ਬਹੁਤ ਹੋਏ ਦੋ ਚਾਰ ਰੁਪਏ ਦਾ ਨੁਕਸਾਨ ਹੋਇਆ ਹੋਵੇਗਾ। ਵਿਚਾਰੇ ਤੋਂ ਪੰਜਾਹ ਰੁਪਏ ਧਰਾ ਲਏ। ਪਰਮਾਤਮਾ ਦਾ ਵੀ ਡਰ ਨਹੀਂ। ਕਹਿਣ ਨੂੰ ਪੰਡਤ, ਪਰ ਨੀਅਤ ਇੰਨੀ ਖ਼ਰਾਬ। ਰਾਮ ! ਰਾਮ !!

ਲੋਕਾਂ ਦੇ ਦਿਲ ਵਿੱਚ ਮਹਾਦੇਵ ਲਈ ਇਜ਼ਤ ਹੋ ਗਈ। ਇਕ ਘੰਟਾ ਬੀਤ ਗਿਆ, ਪਰ ਉਨ੍ਹਾਂ ਹਜ਼ਾਰਾਂ ਲੋਕਾਂ ਵਿੱਚੋਂ ਇਕ ਵੀ ਨਾ ਖੜਾ ਹੋਇਆ। ਤਾਂ ਮਹਾਦੇਵ ਨੇ ਫੇਰ ਕਿਹਾ, "ਜਾਪਦਾ ਹੈ ਕਿ ਤੁਸੀਂ ਲੋਕ ਆਪਣਾ ਆਪਣਾ ਹਿਸਾਬ ਭੁਲ ਗਏ ਹੋ, ਇਸ ਲਈ ਅਜ ਕਥਾ ਹੋਣ ਦਿਉ। ਮੈਂ ਇਕ ਮਹੀਨੇ ਤਕ ਤੁਹਾਡੀ ਇੰਤਜ਼ਾਰ ਕਰਾਂਗਾ। ਇਸ ਤੋਂ ਬਾਦ ਤੀਰਥ ਯਾਤਰਾ ਤੇ ਚਲਾ ਜਾਵਾਂਗਾ। ਸਭ ਭਰਾਵਾਂ ਅਗੇ ਮੇਰੀ ਬੇਨਤੀ ਹੈ ਕਿ ਮੈਨੂੰ ਮਾਫ਼ ਕਰ ਦੇਣ।"

ਇਕ ਮਹੀਨੇ ਤਕ ਮਹਾਦੇਵ ਲੈਣਦਾਰਾਂ ਨੂੰ ਉਡੀਕਦਾ ਰਿਹਾ। ਰਾਤ ਨੂੰ ਚੋਰਾਂ ਦੇ ਡਰ ਤੋਂ ਨੀਂਦਰ ਨਾ ਆਉਂਦੀ। ਹੁਣ ਉਹ ਕੋਈ ਕੰਮ ਨਾ ਕਰਦਾ। ਸ਼ਰਾਬ ਦਾ ਚਸਕਾ ਵੀ ਛੁੱਟ ਗਿਆ। ਸਾਧੂ-ਸੰਤ ਜੋ ਦਰਵਾਜ਼ੇ ਤੇ ਆ ਜਾਂਦੇ, ਉਨ੍ਹਾਂ ਦਾ ਆਦਰ ਸਤਿਕਾਰ ਕਰਦਾ। ਦੂਰ ਦੂਰ ਤਕ ਉਸ ਦਾ ਜਸ ਫੈਲ ਗਿਆ। ਇਥੋਂ ਤਕ ਕਿ ਮਹੀਨਾ ਪੂਰਾ ਹੋ ਗਿਆ ਤੇ ਇਕ ਆਦਮੀ ਵੀ ਹਿਸਾਬ ਲੈਣ ਨਾ ਆਇਆ। ਹੁਣ ਮਹਾਦੇਵ ਦੀਆਂ ਅੱਖਾਂ ਖੁਲ੍ਹੀਆਂ ਤੇ ਉਸ ਨੂੰ ਗਿਆਨ ਹੋ ਗਿਆ ਕਿ ਸੰਸਾਰ ਵਿੱਚ ਕਿੰਨਾ ਧਰਮ,

ਕਿੰਨੀ ਸੱਚਾਈ ਹੈ। ਹੁਣ ਉਸ ਨੂੰ ਪਤਾ ਲੱਗਾ ਕਿ ਸੰਸਾਰ ਬੁਰਿਆਂ ਲਈ ਬੁਰਾ ਤੇ ਚੰਗਿਆਂ ਲਈ ਚੰਗਾ ਹੈ।

(6)

ਇਸ ਘਟਨਾ ਨੂੰ ਪੰਜਾਹ ਸਾਲ ਬੀਤ ਗਏ ਹਨ। ਤੁਸੀਂ ਬੇਦੋਂ ਜਾਓ ਤਾਂ ਦੂਰੋਂ ਹੀ ਇਕ ਸੁਨਹਿਰਾ ਕਲਸ਼ ਨਜ਼ਰ ਆਉਂਦਾ ਹੈ। ਉਹ ਠਾਕਰਦੁਆਰੇ ਦਾ ਕਲਸ਼ ਹੈ। ਉਸ ਦੇ ਨਾਲ ਲੱਗਦਾ ਇਕ ਪੱਕਾ ਤਲ੍ਹਾ ਹੈ, ਜਿਸ ਵਿੱਚ ਕੰਵਲ ਦੇ ਫੁੱਲ ਖਿੜੇ ਰਹਿੰਦੇ ਹਨ। ਉਸ ਦੀਆਂ ਮੱਛੀਆਂ ਕੋਈ ਨਹੀਂ ਫੜਦਾ, ਤਲ੍ਹਾ ਦੇ ਕਿਨਾਰੇ ਇਕ ਸਮਾਧ ਹੈ। ਇਹ ਹੀ ਆਤਮਾ ਰਾਮ ਦੀ ਯਾਦਗਾਰ ਨਿਸ਼ਾਨੀ ਹੈ। ਉਸ ਦੇ ਬਾਰੇ ਵਿੱਚ ਕਈ ਗੱਲਾਂ ਸੁਨਣ ਵਿੱਚ ਆਉਂਦੀਆਂ ਹਨ। ਕੋਈ ਕਹਿੰਦਾ ਹੈ, ਹੀਰਿਆਂ ਨਾਲ ਜੜਿਆਂ ਪਿੰਜਰਾ ਸਵਰਗ ਨੂੰ ਚਲਾ ਗਿਆ ਹੈ, ਕੋਈ ਕਹਿੰਦਾ ਉਹ 'ਸਤਿਗੁਰੂ ਦੱਤ' ਕਹਿੰਦਾ ਅੰਤਰਧਿਆਨ ਹੋ ਗਿਆ, ਪਰ ਅਸਲ ਵਿੱਚ ਗਲ ਇਹ ਹੈ ਕਿ ਉਸ ਪੰਛੀ ਰੂਪੀ ਚੰਨ ਨੂੰ ਕਿਸੇ ਬਿੱਲੀ ਰੂਪੀ ਰਾਹੂ ਨੇ ਝਪਟ ਲਿਆ। ਲੋਕ ਕਹਿੰਦੇ ਹਨ ਕਿ ਅੱਧੀ ਰਾਤ ਨੂੰ ਹੁਣ ਤਕ ਤਲ੍ਹਾ ਦੇ ਕਿਨਾਰੇ ਆਵਾਜ਼ ਆਉਂਦੀ ਹੈ :—

'ਸਤਿਗੁਰੂ ਦੱਤ ਸ਼ਿਵਦੱਤ ਦਾਤਾ
ਰਾਮ ਕੇ ਚਰਨ ਮੇਂ ਚਿਤ ਲਾਗਾ।'

ਮਹਾਦੇਵ ਦੇ ਬਾਰੇ ਵੀ ਕਈ ਕਹਾਣੀਆਂ ਮਸ਼ਹੂਰ ਹਨ। ਉਨ੍ਹਾਂ ਵਿੱਚ ਸਭ ਤੋਂ ਜ਼ਿਆਦਾ ਮੰਨਣ ਯੋਗ ਇਹ ਹੀ ਹੈ ਕਿ ਆਤਮਾ ਰਾਮ ਦੇ ਸਮਾਧੀ ਲੈਣ ਤੋਂ ਬਾਦ ਉਹ ਕਈ ਸੰਨਿਆਸੀਆਂ ਨਾਲ ਹਿਮਾਲੀਆ ਚਲਾ ਗਿਆ ਤੇ ਉਥੋਂ ਵਾਪਸ ਨਾ ਆਇਆ। ਉਸ ਦਾ ਨਾਂ ਆਤਮਾ ਰਾਮ ਮਸ਼ਹੂਰ ਹੋ ਗਿਆ।

—ਮੁਨਸ਼ੀ ਪ੍ਰੇਮ ਚੰਦ

## ਅਭਿਆਸ

I. ਦੱਸੋ ਭਲਾ :—

1, ਮਹਾਦੇਵ ਕੌਣ ਸੀ ਤੇ ਉਹ ਹਰ ਵਕਤ ਕੀ ਮੰਤਰ ਜਪਦਾ ਸੀ ?
2. ਮਹਾਦੇਵ ਨੂੰ ਘਰ ਵਿੱਚ ਕੋਈ ਸੁਖ ਕਿਉਂ ਨਹੀਂ ਸੀ ?
3. ਉਸ ਦਾ ਤੋਤਾ ਕਿਸ ਤਰ੍ਹਾਂ ਉਡ ਗਿਆ ?
4. ਮਹਾਦੇਵ ਨੂੰ ਤੋਤੇ ਨੂੰ ਫੜਨ ਲਈ ਕੀ ਕੀ ਕਰਨਾ ਪਿਆ ?
5. ਉਹ ਅਚਾਨਕ ਗ਼ਰੀਬ ਤੋਂ ਅਮੀਰ ਕਿਸ ਤਰ੍ਹਾਂ ਬਣ ਗਿਆ ?
6. ਮਹਾਦੇਵ ਦੀ ਜ਼ਿੰਦਗੀ ਕਿਸ ਤਰ੍ਹਾਂ ਬਦਲ ਗਈ ?
7. ਆਖ਼ਰ ਆਤਮਾ ਰਾਮ ਕਿਥੇ ਚਲਾ ਗਿਆ ?

II. ਵਾਕ ਬਣਾਓ :—

ਗ਼ਾਇਬ, ਘੁਸਮੁਸਾ, ਮਾਹਿਰ, ਪਨਾਹ, ਗ਼ੌਰ, ਪਿੰਜਰਾ, ਹਾਂਡੀ, ਮੂਹਰ, ਖ਼ਜ਼ਾਨਾ, ਲੰਗਰ, ਪਵਿਤਰ, ਜਜਮਾਨ, ਨਸੀਬ, ਅਜੀਬ, ਆਸਣ, ਫ਼ਰੇਬ, ਖੋਟਾ, ਵਸੂਲੀ, ਨੀਅਤ, ਚਸਕਾ, ਅੰਤਰਧਿਆਨ ।

III. ਖ਼ਾਲੀ ਥਾਂਵਾਂ ਭਰੋ :—

1. ਮਹਾਦੇਵ ਨੂੰ ਦੁਨੀਆਂ ਵਿੱਚ ਜੇ ਕੋਈ ਚੀਜ਼ ਪਿਆਰੀ ਸੀ ਤਾਂ ਉਹ .........ਸੀ ।
2. ਮਹਾਦੇਵ ਨੂੰ.........ਵਿੱਚ ਸਭ ਨੂੰ ਮਜ਼ਾ ਆਉਂਦਾ ਸੀ ।
3. ਤੋਤੇ ਤੋਂ ਬਿਨਾ ਉਸ ਨੂੰ ਆਪਣਾ ਜੀਵਨ........., ਖ਼ੁਸ਼ਕ ਤੇ.........ਲੱਗ ਰਿਹਾ ਸੀ ।
4. ਅਚਾਨਕ.........ਸੁਣ ਕੇ ਉਹ ਤ੍ਰਬ੍ਰਕ ਪਿਆ ।
5. ਉਸ ਨੇ ਹਾਂਡੀ ਵਿੱਚ ਹੱਥ ਪਾਇਆ ਤਾਂ.........ਸਨ ।
6. .........ਤੋਂ ਚੋਰ ਬਣ ਗਿਆ ।
7. "ਆ ਆਤਮਾ ਰਾਮ, ਤੂੰ ਦੁੱਖ ਤਾਂ ਬਹੁਤ ਦਿੱਤਾ ਹੈ, ਪਰ ਮੇਰਾ ਜੀਵਨ...... ਕਰ ਦਿੱਤਾ ।"

8. ਲੋਕਾਂ ਦੇ ਦਿਲ ਵਿੱਚ.........ਦੀ ਇਜ਼ਤ ਹੋ ਗਈ।

9. ਹੁਣ ਉਸ ਨੂੰ ਪਤਾ ਲੱਗਾ ਕਿ.........ਬੁਰਿਆਂ ਲਈ ਬੁਰਾ ਤੇ ਚੰਗਿਆਂ ਲਈ .........ਹੈ।

10. ਉਸ ਦਾ ਨਾਂ.........ਮਸ਼ਹੂਰ ਹੋ ਗਿਆ।

IV. ਇਸ ਕਹਾਣੀ ਨੂੰ ਛੋਟਾ ਕਰ ਕੇ ਲਿਖੋ।

V. ਸੰਬੰਧਕ ਕੀ ਹੁੰਦੇ ਹਨ ? ਹੇਠ ਲਿਖੇ ਪੈਰੇ ਵਿੱਚ ਠੀਕ ਸੰਬੰਧਕ ਭਰੋ :—

ਘਰ...ਸਭ ਕੰਮਾਂ...ਨਿਪੁੰਨ ਹੋਣਗੇ । ਜਿਸ ਦੇਸ਼...ਬੱਚੇ ਖੁਸ਼...ਸੁਯੋਗ ਹਨ, ਉਸ...ਘਰ...ਸੁਖੀ ਹਨ । ਜਿਸ...ਘਰ ਸੁਖੀ ਹਨ, ਉਸ...ਪਿੰਡ, ਸ਼ਹਿਰ... ਸੁਖੀ ਹਨ । ਪਿੰਡਾਂ...ਸ਼ਹਿਰਾਂ...ਸੁਖੀ...ਖੁਸ਼ਹਾਲ ਰਖਣ...ਸਾਨੂੰ ਹਰ ਕੰਮ ਕਰਨਾ ਚਾਹੀਦਾ ਹੈ।

# ਆਦਿਮ ਜਾਤੀ

ਤੁਹਾਨੂੰ ਇਹ ਸੁਣ ਕੇ ਹੈਰਾਨੀ ਹੋਵੇਗੀ ਕਿ ਅਜ ਵੀ ਕੁਝ ਐਸੀਆਂ ਥਾਂਵਾਂ ਹਨ, ਜਿਥੋਂ ਦੇ ਲੋਕ ਲਗਭਗ ਪ੍ਰਾਚੀਨ ਕਾਲ ਦੇ ਲੋਕਾਂ ਵਾਂਗ ਹੀ ਰਹਿੰਦੇ ਹਨ। ਇਹ ਥਾਂਵਾਂ ਜੰਗਲਾਂ ਤੇ ਪਹਾੜਾਂ ਨਾਲ ਘਿਰੀਆਂ ਹੋਈਆਂ ਹਨ ਤੇ ਉਥੋਂ ਦੇ ਲੋਕ ਆਪਣੀ ਇਸ ਛੋਟੀ ਜਿਹੀ ਦੁਨੀਆਂ ਤੋਂ ਬਾਹਰ ਨਹੀਂ ਨਿਕਲ ਸਕੇ ਹਨ ।

ਜੇ ਤੁਸੀਂ ਮਧ ਪਰਦੇਸ਼ ਦੇ ਬਸਤਰ ਜ਼ਿਲੇ ਨੂੰ ਵੇਖੋ ਤਾਂ ਤੁਹਾਨੂੰ ਪਤਾ ਲਗੇਗਾ ਕਿ ਪੁਰਾਣੇ ਜ਼ਮਾਨੇ ਦੇ ਲੋਕ ਕਿਸ ਤਰ੍ਹਾਂ ਰਹਿੰਦੇ ਸਨ। ਬਸਤਰ ਜ਼ਿਲਾ, ਸਾਲ ਤੇ ਸਾਗਵਾਨ ਦੇ ਸੰਘਣੇ ਜੰਗਲਾਂ ਦੇ ਪਹਾੜੀ ਹਿੱਸੇ ਵਿੱਚ ਹੈ। ਇਥੋਂ ਦੇ ਲੋਕ ਅਜ ਵੀ ਮਾਚਿਸ ਤੋਂ ਕੰਮ ਲੈਣਾ ਨਹੀਂ ਜਾਣਦੇ। ਉਹ ਸੁੱਕੇ ਪੱਤਿਆਂ ਤੇ ਬਾਂਸ ਰਖ ਕੇ ਉਪਰੋਂ ਦੂਸਰੇ ਬਾਂਸ ਦੇ ਟੁਕੜੇ ਨਾਲ ਰਗੜ ਕੇ ਅੱਗ ਪੈਦਾ ਕਰ ਲੈਂਦੇ ਹਨ। ਬਾਂਸ ਦੀ ਰਗੜ ਨਾਲ ਜੋ ਬੁਰਾਦਾ ਥੱਲੇ ਸੁੱਕੇ ਪੱਤਿਆਂ ਤੇ ਡਿਗਦਾ ਹੈ ਤਾਂ ਉਸ ਵਿੱਚ ਅੱਗ ਲੱਗ ਜਾਂਦੀ ਹੈ।

ਜੇ ਤੁਸੀਂ ਕਦੇ ਇਨ੍ਹਾਂ ਪੁਰਾਣੇ ਲੋਕਾਂ ਦੇ ਬਾਰੇ ਜਾਣਨ ਲਈ ਉਥੇ ਜਾਣਾ ਚਾਹੋ ਤਾਂ ਤੁਹਾਨੂੰ ਅਲਾਹਬਾਦ ਤੋਂ ਰੇਲ ਗੱਡੀ ਰਾਹੀਂ ਦੱਖਣ ਵਲ ਜਾਣਾ ਪਵੇਗਾ। ਕਟਨੀ ਤੇ ਬਿਲਾਸਪੁਰ ਹੋ ਕੇ ਤੁਸੀਂ ਰਾਏਪੁਰ ਪਹੁੰਚੋਗੇ। ਹੁਣ ਉਥੋਂ ਹੋਰ ਦੱਖਣ ਵਲ ਜਾਣ ਲਈ ਤੁਹਾਨੂੰ ਰੇਲ ਗੱਡੀ ਛੱਡਣੀ ਪਏਗੀ। ਤਦ **184** ਮੀਲ ਦਾ ਰਸਤਾ ਮੋਟਰ ਜਾਂ ਬਸ ਰਾਹੀਂ ਪਾਰ ਕਰ ਕੇ ਤੁਸੀਂ ਜ਼ਿਲੇ ਦੇ ਵੱਡੇ ਸ਼ਹਿਰ ਜਗਦਲਪੁਰ ਪਹੁੰਚੋਗੇ। ਉਥੇ ਜਾ ਕੇ ਵੇਖਣ ਤੇ ਪਤਾ ਲੱਗਦਾ ਹੈ ਕਿ ਇਹ ਕਿੰਨੇ ਅਜੀਬ ਲੋਕ ਹਨ !

ਹੁਣ ਤੁਸੀਂ ਨੱਚਣ ਗਾਉਣ ਵਾਲੇ ਲੋਕਾਂ ਦੇ ਦੇਸ ਵਿੱਚ ਪਹੁੰਚ ਗਏ। ਲਗਭਗ 400 ਮੀਲ ਦੀ ਲੰਬਾਈ ਚੌੜਾਈ ਵਿੱਚ ਇਥੇ ਕਿਧਰੇ ਰੇਲ ਗੱਡੀ ਨਹੀਂ। ਮੋਟਰ ਜਾਂ ਬਸ ਰਾਹੀਂ ਹੀ ਤੁਸੀਂ ਇਕ ਥਾਂ ਤੋਂ ਦੂਜੀ ਥਾਂ ਜਾ ਸਕਦੇ ਹੋ ਤੇ ਕਈ ਥਾਂਵਾਂ ਲਈ ਤਾਂ ਤੁਹਾਨੂੰ ਪੈਦਲ ਹੀ ਜਾਣਾ ਪਵੇਗਾ। ਤਾਂ ਹੀ ਇਨ੍ਹਾਂ ਲੋਕਾਂ ਨਾਲ ਮਿਲ ਸਕੋਗੇ।

ਸੰਘਣੇ ਜੰਗਲਾਂ ਵਿੱਚ ਘਾਹ ਪੱਤਿਆਂ ਦੇ ਘਰਾਂ ਵਿੱਚ ਇਹ ਲੋਕ ਰਹਿੰਦੇ ਹਨ ਤਾਂ ਵੀ ਬੜੇ ਖ਼ੁਸ਼ ਹਨ। ਨੱਚਣ ਗਾਉਣ ਦਾ ਇਨ੍ਹਾਂ ਨੂੰ ਬੜਾ ਸ਼ੌਕ ਹੈ। ਹਰ ਕੰਮ ਇਹ ਨਾਚ ਤੇ ਗਾਣੇ ਨਾਲ ਹੀ ਸ਼ੁਰੂ ਕਰਦੇ ਹਨ। ਜਿਥੇ ਇਨ੍ਹਾਂ ਦਾ ਸੰਬੰਧ ਸਭਿਅ ਲੋਕਾਂ ਨਾਲ ਹੋ ਗਿਆ ਹੈ, ਉਥੇ ਤਾਂ ਇਨ੍ਹਾਂ ਨੂੰ ਖੇਤੀ ਕਰਨ ਦੇ ਤਰੀਕੇ ਪਤਾ ਲੱਗ ਗਏ ਹਨ, ਪਰ ਜਿਥੇ ਇਹ ਸੰਘਣੇ ਜੰਗਲਾਂ ਦੇ ਵਿਚਕਾਰ ਰਹਿੰਦੇ ਹਨ, ਉਥੇ ਇਨ੍ਹਾਂ ਨੂੰ ਖੇਤੀ ਦੀ ਪੂਰੀ ਜਾਨਕਾਰੀ ਨਹੀਂ ਹੈ। ਇਨ੍ਹਾਂ ਲੋਕਾਂ ਨੂੰ ਹਲ ਦਾ ਵੀ ਪਤਾ ਨਹੀਂ। ਖੇਤੀ ਲਈ ਪਹਿਲਾਂ ਇਹ ਜੰਗਲ ਨੂੰ ਸਾਫ਼ ਕਰਦੇ ਹਨ। ਪਿੰਡ ਦੇ ਲੋਕ ਮਿਲ ਕੇ ਦਰਖ਼ਤ ਦੇ ਤਨੇ ਨੂੰ ਕੁਹਾੜੀ ਨਾਲ ਥੋੜ੍ਹਾ ਥੋੜ੍ਹਾ ਕੱਟ ਦੇਂਦੇ ਹਨ। ਜੜ੍ਹਾਂ ਤੋਂ ਰਸ ਉਪਰ ਨਾ ਪਹੁੰਚਣ ਕਰ ਕੇ ਦਰਖ਼ਤ ਸੁੱਕਣ ਲੱਗਦਾ ਹੈ। ਫੇਰ ਇਹ ਇਨ੍ਹਾਂ ਦਰਖ਼ਤਾਂ ਨੂੰ ਅੱਗ ਲਾ ਦੇਂਦੇ ਹਨ। ਇਸ ਤਰ੍ਹਾਂ ਜੰਗਲ ਸੜ ਕੇ ਖੇਤ ਬਣ ਜਾਂਦਾ ਹੈ। ਪਹਿਲੀ ਬਾਰਸ਼ ਤੋਂ ਬਾਦ ਇਹ ਕਹੀ ਨਾਲ ਖੋਦ ਖੋਦ ਕੇ ਬੀਜ ਪਾ ਦੇਂਦੇ ਹਨ। ਸੜੇ ਹੋਏ ਦਰਖ਼ਤਾਂ ਤੇ ਝਾੜੀਆਂ ਦੀ ਸੁਆਹ ਖਾਦ ਦਾ ਕੰਮ ਦੇਂਦੀ ਹੈ। ਧਾਈਂ (ਚਾਵਲ) ਤੇ ਦੂਜੇ ਮੋਟੇ ਅਨਾਜ ਇਨ੍ਹਾਂ ਲੋਕਾਂ ਦੇ ਮੁਖ ਅਨਾਜ ਹਨ।

ਖੇਤੀ ਦਾ ਕੰਮ ਸ਼ੁਰੂ ਕਰਨ ਲਗਿਆਂ ਇਹ ਦੇਵੀ ਦੀ ਪੂਜਾ ਕਰਦੇ ਹਨ ਤੇ ਨੱਚਦੇ ਹਨ। ਸ਼ਿਕਾਰ ਲਈ ਵੀ ਜਦੋਂ ਇਨ੍ਹਾਂ ਦੀ ਟੋਲੀ ਜੰਗਲ ਵਲ ਜਾਂਦੀ ਹੈ ਤਾਂ ਇਹ ਸਫ਼ਲਤਾ ਲਈ ਦੇਵੀ ਦੀ ਪੂਜਾ ਕਰਦੇ ਹਨ।

ਖੇਤੀ ਦੇ ਕੰਮਾਂ ਤੋਂ ਵਿਹਲੇ ਹੋ ਕੇ ਇਹ ਲੋਕ ਆਪਣੇ ਕੁਲ ਦੇਵਤਾ ਦਾ ਉਤਸਵ ਮਨਾਂਦੇ ਹਨ। ਕੁਲ ਦੇਵਤਾ ਦੇ ਸਨਮਾਨ ਵਿੱਚ, ਜਿਨ੍ਹਾਂ ਦੀ

ਕਿਰਪਾ ਨਾਲ ਇਨ੍ਹਾਂ ਦੀ ਫ਼ਸਲ ਚੰਗੀ ਹੋਈ ਤੇ ਸ਼ਿਕਾਰ ਆਦਿ ਵਿਚ ਸਫਲਤਾ ਮਿਲੀ, ਇਹ ਬੜੇ ਉਤਸ਼ਾਹ ਨਾਲ ਉਤਸਵ ਦੀ ਤਿਆਰੀ ਕਰਦੇ ਹਨ ਤੇ ਸਾਰੀ ਰਾਤ ਖੁਸ਼ੀ ਵਿੱਚ ਨੱਚਦੇ ਹਨ।

ਆਪਣੇ ਦੇਵਤਿਆਂ ਤੇ ਇਨ੍ਹਾਂ ਨੂੰ ਅਟੱਲ ਵਿਸ਼ਵਾਸ ਹੈ। ਬਾਰਸ਼ ਲਈ ਇਹ ਬਾਰਸ਼ ਦੇ ਦੇਵਤਾ ਭੀਮਾਦੇਵ ਦੀ ਪੂਜਾ ਕਰਦੇ ਹਨ। ਜੇ ਬਾਰਸ਼ ਹੋਣ ਵਿੱਚ ਦੇਰ ਹੋਈ ਤਾਂ ਇਹ ਆਪਣੇ ਲਕੜੀ ਦੇ ਦੇਵਤਾ ਤੇ, ਇਸ ਵਿਸ਼ਵਾਸ ਨਾਲ ਗੋਹਿਆ ਥਪ ਦੇਂਦੇ ਹਨ ਕਿ ਹੁਣ ਆਪਣਾ ਮੂੰਹ ਸਾਫ਼ ਕਰਨ ਲਈ ਤਾਂ ਭੀਮਾਦੇਵ ਨੂੰ ਬਾਰਸ਼ ਕਰਨੀ ਹੀ ਪਵੇਗੀ।

ਇਹ ਲੋਕ ਹਨ ਬੜੇ ਖ਼ੁਸ਼ ਤਬੀਅਤ। ਖੇਤੀ ਦੇ ਕੰਮਾਂ ਤੋਂ ਵਿਹਲੇ ਹੋ ਕੇ, ਇਕ ਦੂਜੇ ਨਾਲ ਜਾਣ ਪਹਿਚਾਣ ਕਰਨ ਲਈ, ਹਰ ਪਿੰਡ ਦੇ ਮੁੰਡੇ ਕੁੜੀਆਂ ਟੋਲੀਆਂ ਬਣਾ ਕੇ ਇਕ ਦੂਜੇ ਪਿੰਡ ਨੂੰ ਜਾਂਦੇ ਹਨ। ਇਨ੍ਹਾਂ ਦਾ ਇਹ ਸੈਰ ਸਪਾਟਾ ਬੜਾ ਮਜ਼ੇਦਾਰ ਹੁੰਦਾ ਹੈ। ਇਨ੍ਹਾਂ ਨੂੰ ਹਾਸਾ ਮਜ਼ਾਕ ਬਹੁਤ ਚੰਗਾ ਲਗਦਾ ਹੈ। ਇਨ੍ਹਾਂ ਸੈਰ ਸਪਾਟਿਆਂ ਵਿੱਚ ਇਨ੍ਹਾਂ ਦਾ ਹਾਸਾ ਮਜ਼ਾਕ ਤੇ ਉਤਸ਼ਾਹ ਵੇਖਣ ਵਾਲਾ ਹੀ ਹੁੰਦਾ ਹੈ। ਆਮ ਤੌਰ ਤੇ ਇਨ੍ਹਾਂ



ਸਫ਼ਰਾਂ ਵਿੱਚ ਹੀ ਇਨ੍ਹਾਂ ਦੇ ਵਿਆਹ ਸੰਬੰਧ ਵੀ ਹੋ ਜਾਂਦੇ ਹਨ ।

ਵਿਆਹ ਸੰਬੰਧ ਪੱਕਾ ਕਰਨ ਲਈ ਮੁੰਡੇ ਦੇ ਪਿਤਾ ਨੂੰ ਕੁਝ ਤੋਹਫ਼ਾ ਲੈ ਕੇ ਕੁੜੀ ਦੇ ਪਿਤਾ ਦੇ ਘਰ ਜਾਣਾ ਪੈਂਦਾ ਹੈ । ਸੰਬੰਧ ਪੱਕਾ ਹੋ ਜਾਣ ਤੇ ਕੁੜੀ ਦਾ ਪਿਤਾ ਆਪਣੇ ਸਾਥੀਆਂ ਨੂੰ ਲੈ ਕੇ ਮੁੰਡੇ ਵਾਲਿਆਂ ਦੇ ਪਿੰਡ ਜਾਂਦਾ ਹੈ ਤੇ ਉਥੇ ਹੀ ਵਿਆਹ ਹੁੰਦਾ ਹੈ । ਵਿਆਹ ਵਿੱਚ ਜ਼ਿਆਦਾ-ਤਰ ਨਾਚ ਗਾਣਾ ਹੀ ਹੁੰਦਾ ਹੈ। ਢੋਲ ਦੀ ਆਵਾਜ਼ ਜਿਸ ਪਿੰਡ ਤਕ ਸੁਣਾਈ ਦੇਵੇ, ਉਥੋਂ ਤਕ ਦੇ ਲੋਕ ਸਮਝਦੇ ਹਨ ਕਿ ਉਨ੍ਹਾਂ ਨੂੰ ਵਿਆਹ ਵਿੱਚ ਬੁਲਾਇਆ ਗਿਆ ਹੈ। ਨੱਚਣ ਲਈ ਉਹ ਆਪਣੀ ਟੋਲੀ ਬਣਾ ਕੇ ਲੈ ਜਾਂਦੇ ਹਨ । ਦਰਖ਼ਤ ਦੇ ਮੁੱਢ ਨੂੰ ਖੋਖਲਾ ਕਰ ਕੇ ਇਹ ਬੜੇ ਵੱਡੇ ਵੱਡੇ ਢੋਲ ਬਣਾ ਲੈਂਦੇ ਹਨ। ਮੋਢਿਆਂ ਤੇ ਵੱਡੇ ਵੱਡੇ ਢੋਲ ਲਟਕਾ ਕੇ, ਸਿਰ ਤੇ ਸਿੰਗ ਬੰਨ੍ਹ ਕੇ ਜਾਂ ਤਰ੍ਹਾਂ ਤਰ੍ਹਾਂ ਦੇ ਚਿਹਰੇ ਲਾ ਕੇ ਜਦੋਂ ਇਹ ਨੱਚਦੇ ਹਨ ਤਾਂ ਇਨ੍ਹਾਂ ਵਿੱਚ ਬੜਾ ਉਤਸ਼ਾਹ ਹੁੰਦਾ ਹੈ। ਲੜਕੇ ਲੜਕੀਆਂ ਵੀ ਇਸ ਕੰਮ ਵਿੱਚ ਪਿਛੇ ਨਹੀਂ ਰਹਿੰਦੇ । ਲੰਮੀ ਕਤਾਰ ਬਣਾ ਕੇ ਇਹ ਵੀ ਨਾਚ ਵਿੱਚ ਸ਼ਾਮਲ ਹੋ ਜਾਂਦੇ ਹਨ ।

ਜਿਸ ਵਕਤ ਨਾਚ ਦਾ ਸਿਲਸਿਲਾ ਸ਼ੁਰੂ ਹੁੰਦਾ ਹੈ,ਸੈਂਕੜੇ ਮਰਦ ਤੇ ਔਰਤਾਂ ਅਲੱਗ ਅਲੱਗ ਤਰ੍ਹਾਂ ਦੇ ਨਾਚ, ਕਦਮ ਨਾਲ ਕਦਮ ਮਿਲਾ ਕੇ ਕਰਦੇ ਹਨ। ਇਨ੍ਹਾਂ ਦੇ ਕਦਮ ਸੁਰ ਨਾਲ ਇਕੋ ਜਿਹੇ ਜਦੋਂ ਚਲਦੇ ਹਨ ਤਾਂ ਵੇਖਣ ਵਾਲੇ ਮਸਤ ਹੋ ਜਾਂਦੇ ਹਨ । ਅਜਿਹੇ ਨਾਚ ਸਾਰੀ ਸਾਰੀ ਰਾਤ ਚਲਦੇ ਹਨ ।

ਇਨ੍ਹਾਂ ਨੂੰ ਜ਼ਿੰਦਗੀ ਵਿੱਚ ਬਹੁਤ ਘਟ ਚੀਜ਼ਾਂ ਦੀ ਜ਼ਰੂਰਤ ਪੈਂਦੀ ਹੈ। ਇਹ ਕਪੜਾ ਬਹੁਤ ਘਟ ਪਾਉਂਦੇ ਹਨ । ਆਦਮੀ ਸਿਰਫ ਇਕ ਲੰਗੋਟੀ ਬੰਨ੍ਹ ਕੇ ਗੁਜ਼ਾਰਾ ਕਰਦੇ ਹਨ ਤੇ ਔਰਤਾਂ ਛੋਟੀ ਜਿਹੀ ਧੋਤੀ ਬੰਨ੍ਹਦੀਆਂ ਹਨ । ਪੈਸਿਆਂ ਨਾਲ ਲੈਣ ਦੇਣ ਇਥੇ ਨਹੀਂ ਹੁੰਦਾ । ਆਪਣੀ ਜ਼ਰੂਰਤ ਦੀਆਂ ਚੀਜ਼ਾਂ ਦਾ ਇਕ ਦੂਜੇ ਨਾਲ ਤਬਾਦਲਾ ਕਰ ਲੈਂਦੇ ਹਨ । ਕਸਬਿਆਂ

ਦੇ ਬਾਜ਼ਾਰਾਂ ਵਿੱਚ ਲੋਕ ਦੂਰੋਂ ਦੂਰੋਂ ਆਉਂਦੇ ਹਨ । ਜੰਗਲ ਵਿੱਚੋਂ ਇਕੱਠੀਆਂ ਕੀਤੀਆਂ ਚੀਜ਼ਾਂ ਚਿਰੌਂਜੀ, ਗੁਲੂ, ਗੋਂਦ, ਸ਼ਹਿਦ ਆਦਿ ਇਹ ਇਥੇ ਲਿਆਉਂਦੇ ਹਨ ਤੇ ਬਦਲੇ ਵਿੱਚ ਨਮਕ, ਕਪੜਾ ਤੇ ਨਕਲੀ ਮੂੰਗਾ, ਮੋਤੀ, ਕੌਡੀਆਂ ਦੇ ਬਣੇ ਹਾਰ, ਗਿਲਟ, ਐਲਮੀਨੀਅਮ ਦੇ ਕੜੇ ਆਦਿ ਲੈ ਜਾਂਦੇ ਹਨ। ਉਨ੍ਹਾਂ ਨੂੰ ਇਸ ਤਰ੍ਹਾਂ ਦੇ ਗਹਿਣੇ ਪਾਉਣ ਦਾ ਬੜਾ ਸ਼ੌਕ ਹੈ। ਇਨ੍ਹਾਂ ਦੇ ਬਰਤਨ ਰੋਜ਼ ਨਵੇਂ ਹੁੰਦੇ ਹਨ। ਸਵੇਰੇ ਔਰਤਾਂ ਜੰਗਲ ਵਿੱਚੋਂ ਤਾਜ਼ੇ ਪੱਤਰ ਤੋੜ ਲਿਆਉਂਦੀਆਂ ਹਨ ਤੇ ਉਨ੍ਹਾਂ ਦੇ ਡੂਨੇ ਬਣਾ ਲੈਂਦੀਆਂ ਹਨ।

ਜਾਨਵਰਾਂ ਨੂੰ ਪਾਲਣਾ ਇਹ ਲੋਕ ਘਟ ਹੀ ਜਾਣਦੇ ਹਨ। ਗਵਾਲੇ ਦੀ ਜਾਤ ਦੇ ਰਾਉਤ ਲੋਕਾਂ ਨੂੰ ਇਹ ਦੂਰੋਂ ਦੂਰੋਂ ਆਪਣੇ ਪਿੰਡ ਵਿੱਚ ਵਸ ਜਾਣ ਲਈ ਬੁਲਾਉਂਦੇ ਹਨ। ਇਹ ਰਾਉਤ ਲੋਕ ਪਿੰਡ ਦੇ ਜਾਨਵਰਾਂ ਦੀ ਦੇਖ ਭਾਲ ਕਰਦੇ ਹਨ। ਗਊਆਂ ਦਾ ਦੁੱਧ ਚੋਣਾ, ਬਲਦਾਂ ਤੋਂ ਹਲ ਜੁਤਵਾਣਾ ਆਦਿ ਕੰਮ ਇਨ੍ਹਾਂ ਨੂੰ ਬੜੇ ਅਣੋਖੇ ਲਗਦੇ ਹਨ । ਹੁਣ ਇਹ ਲੋਕ ਹੌਲੀ ਹੌਲੀ ਇਨ੍ਹਾਂ ਦੇ ਫ਼ਾਇਦੇ ਸਮਝਣ ਲੱਗ ਪਏ ਹਨ। ਘੁਮਿਆਰ ਤੇ ਕਪੜਾ ਬੁਣਨ ਵਾਲੀ ਪਨਕਾ ਜਾਤੀ ਵੀ ਬਾਹਰੋਂ ਆ ਕੇ ਇਨ੍ਹਾਂ ਲੋਕਾਂ ਵਿੱਚ ਵਸ ਗਈ ਹੈ।

ਇਨ੍ਹਾਂ ਲੋਕਾਂ ਵਿੱਚ ਪੜ੍ਹਨ ਲਿਖਣ ਦਾ ਕੋਈ ਮਹੱਤਵ ਨਹੀਂ। ਤੁਹਾਡੇ ਵਰਗੇ ਬੱਚੇ ਵੀ ਆਪਣੀਆਂ ਮਾਂਵਾਂ ਭੈਣਾਂ ਨਾਲ ਜੰਗਲ ਵਿੱਚ ਫੱਲ-ਫੁੱਲ ਤੇ ਜੜ੍ਹਾਂ ਆਦਿ ਇਕੱਠੀਆਂ ਕਰਨ ਵਿੱਚ ਲਗੇ ਰਹਿੰਦੇ ਹਨ। ਪਰ ਨਾਚ ਕਰਨ ਵਿੱਚ ਇਹ ਵੀ ਬੜੇ ਹੀ ਨਿਪੁੰਨ ਹੁੰਦੇ ਹਨ। ਇਹ ਵੀ ਵਡਿਆਂ ਦੀ ਦੇਖਾ ਦੇਖੀ ਨੱਚਦੇ ਹਨ ਤੇ ਹੌਲੀ ਹੌਲੀ ਕਦਮ ਨਾਲ ਕਦਮ ਮਿਲਾ ਕੇ ਨੱਚਣ ਵਿੱਚ ਉਸਤਾਦ ਹੋ ਜਾਂਦੇ ਹਨ। ਇਨ੍ਹਾਂ ਦੇ ਨਾਚ ਕਈ ਤਰ੍ਹਾਂ ਦੇ ਹੁੰਦੇ ਹਨ ਤੇ ਇਨ੍ਹਾਂ ਦੀਆਂ ਖੇਡਾਂ ਵੀ ਕਈ ਤਰ੍ਹਾਂ ਦੀਆਂ ਹੁੰਦੀਆਂ ਹਨ। ਕਦੇ ਕਦੇ ਤਾਂ ਇਹ ਦਸਣਾ ਮੁਸ਼ਕਲ ਹੋ ਜਾਂਦਾ ਹੈ ਕਿ ਇਹ ਖੇਡ ਰਹੇ ਹਨ ਜਾਂ ਨਾਚ ਕਰ ਰਹੇ ਹਨ।

ਹੁਣ ਇਨ੍ਹਾਂ ਬੱਚਿਆਂ ਦੀ ਸਿਖਿਆ ਲਈ ਰਾਜ ਸਰਕਾਰ ਵਲੋਂ ਜਿਹੜੇ ਸਕੂਲ ਖੋਲ੍ਹੇ ਜਾ ਰਹੇ ਹਨ, ਉਨ੍ਹਾਂ ਵਿੱਚ ਇਨ੍ਹਾਂ ਖੇਡਾਂ ਤੇ ਨਾਚਾਂ ਦਾ ਖ਼ਾਸ ਸਥਾਨ ਹੈ। ਉਨ੍ਹਾਂ ਦੇ ਖ਼ੂਬਸੂਰਤ ਨਾਚਾਂ ਤੇ ਖੇਡਾਂ ਦੀ ਨਕਲ ਦੂਜੇ ਸਕੂਲ ਵੀ ਕਰ ਰਹੇ ਹਨ । ਸਚਮੁਚ ਹੀ ਜੇ ਤੁਸੀਂ ਉਨ੍ਹਾਂ ਲੋਕਾਂ ਵਿੱਚ ਪਹੁੰਚ ਜਾਓ ਤਾਂ ਤੁਸੀਂ ਵੀ ਖੇਡਾਂ ਤੇ ਨਾਚ ਸਿਖੇ ਬਿਨਾ ਵਾਪਸ ਨਹੀਂ ਆਉਗੇ ।

— ਸ੍ਰੀ ਕੁੰਜ ਬਿਹਾਰੀ ਅਗਰਵਾਲ

## ਅਭਿਆਸ

I. ਦੱਸੋ ਭਲਾ :—

1. ਆਦਿਮ ਜਾਤੀ ਦੇ ਬਾਰੇ ਤੁਸੀਂ ਕੀ ਜਾਣਦੇ ਹੋ ?
2. ਇਨ੍ਹਾਂ ਦਾ ਰਹਿਣ ਸਹਿਣ ਕਿਹੋ ਜਿਹਾ ਹੈ ?
3. ਆਦਿਵਾਸੀਆਂ ਨੂੰ ਜ਼ਿੰਦਗੀ ਵਿੱਚ ਕਿਹੜੀਆਂ ਕਿਹੜੀਆਂ ਚੀਜ਼ਾਂ ਦੀ ਜ਼ਰੂਰਤ ਹੁੰਦੀ ਹੈ ?
4. ਇਹ ਆਪਣੀਆਂ ਜ਼ਰੂਰਤਾਂ ਕਿਸ ਤਰ੍ਹਾਂ ਪੂਰੀਆਂ ਕਰਦੇ ਹਨ ?
5. ਆਦਿਵਾਸੀਆਂ ਦੇ ਕੀ ਕੀ ਰੀਤ ਰਿਵਾਜ ਹਨ ?

II. ਵਾਕ ਬਣਾਓ :—

ਪ੍ਰਾਚੀਨ, ਸੰਘਣੇ, ਸ਼ੌਕ, ਸੰਬੰਧ, ਖਾਦ, ਸ਼ਿਕਾਰ, ਸਨਮਾਨ, ਫ਼ਸਲ, ਅਟੱਲ ਟੋਲੀਆਂ, ਸੈਰ ਸਪਾਟਾ, ਖੋਖਲਾ, ਸਿਲਸਿਲਾ, ਉਤਸ਼ਾਹ, ਖ਼ੂਬਸੂਰਤ ।

III. ਖ਼ਾਲੀ ਥਾਂਵਾਂ ਭਰੋ :—

1. ਬਸਤਰ ਜ਼ਿਲਾ ਸਾਲ ਤੇ ......... ਦੇ ਸੰਘਣੇ ਜੰਗਲਾਂ ਵਿੱਚ ਪਹਾੜੀ ਹਿੱਸੇ ਵਿੱਚ ਹੈ ।
2. ਇਥੋਂ ਦੇ ਪੁਰਾਣੇ ਲੋਕ ਅਜ ਵੀ.........ਤੋਂ ਕੰਮ ਲੈਣਾ ਨਹੀਂ ਜਾਣਦੇ ।
3. .........ਗਾਣ ਦਾ ਇਨ੍ਹਾਂ ਨੂੰ ਬੜਾ ਸ਼ੌਕ ਹੈ ।
4. ਖੇਤੀ ਦਾ ਕੰਮ ਸ਼ੁਰੂ ਕਰਨ ਲੱਗਿਆਂ ਇਹ.........ਦੀ ਪੂਜਾ ਕਰਦੇ ਹਨ ਤੇ .........ਹਨ ।

5. ਆਪਣਿਆਂ ਦੇਵਤਿਆਂ ਤੇ ਇਨ੍ਹਾਂ ਨੂੰ.........ਵਿਸ਼ਵਾਸ ਹੈ ।
6. ਆਮ ਤੌਰ ਤੇ ਇਨ੍ਹਾਂ ਸਫਰਾਂ ਵਿੱਚ ਹੀ ਇਨ੍ਹਾਂ ਦੇ.........ਸੰਬੰਧ ਹੋ ਜਾਂਦੇ ਹਨ ।
7. ਦਰਖ਼ਤ ਦੇ ਮੁੱਢ ਨੂੰ.........ਕਰ ਕੇ ਇਹ ਵੱਡੇ ਵੱਡੇ.........ਬਣਾ ਲੈਂਦੇ ਹਨ ।
8. ਇਨ੍ਹਾਂ ਨੂੰ ਜ਼ਿੰਦਗੀ ਵਿੱਚ ਬਹੁਤ ਘਟ ਚੀਜ਼ਾਂ ਦੀ..... ...ਪੈਂਦੀ ਹੈ ।
9. ਜਾਨਵਰਾਂ ਨੂੰ.........ਇਹ ਲੋਕ ਘਟ ਹੀ ਜਾਣਦੇ ਹਨ ।
10. ਪੜ੍ਹਨ.........ਦਾ ਇਨ੍ਹਾਂ ਲੋਕਾਂ ਵਿੱਚ ਕੋਈ.........ਨਹੀਂ ।

IV. 1. ਇਨ੍ਹਾਂ ਮੁਹਾਵਰਿਆਂ ਦੇ ਅਰਥ ਦੱਸ ਕੇ ਵਾਕਾਂ ਵਿੱਚ ਵਰਤੋ :—

ਹੱਥ ਮਲਣਾ, ਲੇਖਾ ਦੇਣਾ, ਦੰਦ ਪੀਸਣਾ, ਪਰਲੋਕ ਸਧਾਰਨਾ, ਕਾਠ ਦਾ ਉੱਲੂ ।

2. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਇਸ ਤਰ੍ਹਾਂ ਵਰਤੋ ਕਿ ਇਨ੍ਹਾਂ ਦੇ ਘਟੋ ਘਟ ਦੋ ਦੋ ਅਰਥ ਸਪੱਸ਼ਟ ਹੋ ਜਾਣ ।

ਖੱਟੀ, ਕਾਲ, ਸੰਗ. ਕਾਜ, ਖ਼ਾਤਰ ।

# ਕੁਦਰਤ ਦੇ ਰੰਗ

ਬੱਦਲ ਸੂਰਜ ਚੰਨ ਸਿਤਾਰੇ।
ਕੁਦਰਤ ਦੇ ਸਭ ਖੇਡ ਨਿਆਰੇ।

ਸਰਦੀ ਗਰਮੀ ਤੇ ਬਰਸਾਤਾਂ।
ਕਾਲਖ ਨ੍ਹੇਰੇ, ਚਾਨਣ ਰਾਤਾਂ।

ਪਰਬਤ, ਜੰਗਲ, ਨਦੀਆਂ, ਨਾਲੇ।
ਪਿੰਡ, ਗਿਰਾਂ ਤੇ ਸ਼ਹਿਰ ਨਿਰਾਲੇ।

'ਉਸੇ' ਨੇ ਹਨ ਚੋਜ ਖਿਲਾਰੇ।
ਜਾਈਏ ਕੁਦਰਤ ਤੋਂ ਬਲਿਹਾਰੇ।

ਖ਼ੁਸ਼ੀਆਂ, ਗ਼ਮੀਆਂ, ਰੰਗ, ਤਮਾਸ਼ੇ।
ਹਉਕੇ, ਹਾਵੇ, ਪੀੜਾਂ, ਹਾਸੇ।

ਈਦ, ਵਿਸਾਖੀ ਤੇ ਦਿਵਾਲੀ।
ਹੋਲੀ, ਲੋਹੜੀ, ਗੀਤਾਂ ਵਾਲੀ।

ਸਾਗਰ, ਝੀਲਾਂ, ਬਿਰੱਛ ਪਿਆਰੇ।
ਪੰਛੀ, ਮੋਰ, ਪਪੀਹੇ, ਸਾਰੇ।

ਪਾਣੀ, ਪਰਬਤ ਤੇ ਅਸਮਾਨ।
ਸਭ ਹਨ ਉਸੇ ਦੇ ਸਾਮਾਨ।

ਕਣ ਕਣ ਦੇ ਵਿੱਚ ਕੁਦਰਤ ਵੱਸਦੀ।
ਗੁੱਝੇ ਭੇਦ ਅਨੋਖੇ ਦੱਸਦੀ।

ਕੁਦਰਤ ਵਾਂਗੂੰ ਰੰਗ ਵਟਾਈਏ ।
ਕੁਦਰਤ ਦੇ ਫਿਰ ਅੰਗ ਸਮਾਈਏ ।

## ਅਭਿਆਸ

I. ਪੂਰੀ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ ।

II. ਅਰਥ ਲਿਖੋ :—

ਕਾਲਖ਼, ਚਾਨਣ, ਨਿਰਾਲੇ, ਖਿਲਾਰੇ, ਚੋਜ, ਬਲਿਹਾਰੇ, ਗੁੱਝੇ, ਅਨੋਖੇ, ਭੇਦ ।

# ਹਾਰ ਦੀ ਜਿੱਤ

ਮਾਂ ਨੂੰ ਆਪਣੇ ਪੁੱਤਰ, ਸ਼ਾਹੂਕਾਰ ਨੂੰ ਆਪਣੇ ਦੇਣਦਾਰ ਤੇ ਕਿਸਾਨ ਨੂੰ ਆਪਣੇ ਲਹਿਲਹਾਂਦੇ ਖੇਤ ਵੇਖ ਕੇ ਜੋ ਖ਼ੁਸ਼ੀ ਹੁੰਦੀ ਹੈ, ਉਹੀ ਖ਼ੁਸ਼ੀ ਬਾਬਾ ਭਾਰਤੀ ਨੂੰ ਆਪਣਾ ਘੋੜਾ ਵੇਖ ਕੇ ਹੁੰਦੀ ਸੀ। ਪਾਠ-ਪੂਜਾ ਤੋਂ ਬਾਦ ਜੋ ਵਕਤ ਬਚਦਾ, ਉਹ ਘੋੜੇ ਦੇ ਲੇਖੇ ਲੱਗ ਜਾਂਦਾ। ਅਜਿਹਾ ਘੋੜਾ ਸਾਰੇ ਇਲਾਕੇ ਵਿੱਚ ਨਹੀਂ ਸੀ। ਬਾਬਾ ਭਾਰਤੀ ਉਸ ਨੂੰ ਸੁਲਤਾਨ ਕਹਿ ਕੇ ਬੁਲਾਂਦੇ, ਆਪਣੇ ਹੱਥ ਨਾਲ ਉਸ ਦੇ ਸਰੀਰ ਤੇ ਖਰਖਰਾ ਕਰਦੇ, ਆਪ ਹੀ ਦਾਣਾ ਖੁਆਂਦੇ ਤੇ ਉਸ ਨੂੰ ਵੇਖ ਵੇਖ ਕੇ ਖ਼ੁਸ਼ ਹੁੰਦੇ। ਉਨ੍ਹਾਂ ਨੇ ਆਪਣਾ ਸਭ ਕੁਝ ਛੱਡ ਦਿੱਤਾ ਸੀ—ਰੁਪਿਆ, ਮਾਲ, ਅਸਬਾਬ, ਜ਼ਮੀਨ, ਇਥੋਂ ਤਕ ਕਿ ਉਨ੍ਹਾਂ ਨੂੰ ਸ਼ਹਿਰੀ ਜੀਵਨ ਤੋਂ ਵੀ ਨਫ਼ਰਤ ਹੋ ਗਈ ਸੀ। ਹੁਣ ਪਿੰਡ ਤੋਂ ਬਾਹਰ ਇਕ ਛੋਟੇ ਜਿਹੇ ਮੰਦਰ ਵਿੱਚ ਰਹਿੰਦੇ ਤੇ ਈਸ਼ਵਰ ਦੀ ਭਗਤੀ ਕਰਦੇ ਸਨ। ਪਰ ਸੁਲਤਾਨ ਤੋਂ ਵਿਛੜਨ ਦਾ ਦੁੱਖ ਉਹ ਨਹੀਂ ਸਨ ਸਹਾਰ ਸਕਦੇ। ਮੈਂ ਇਸ ਤੋਂ ਬਿਨਾ ਜ਼ਿੰਦਾ ਨਹੀਂ ਰਹਿ ਸਕਦਾ, ਉਨ੍ਹਾਂ ਨੂੰ ਇਹ ਭਰਮ ਹੋ ਗਿਆ ਸੀ। ਉਨ੍ਹਾਂ ਨੂੰ ਉਸ ਦੀ ਚਾਲ ਤੇ ਮਾਣ ਸੀ। ਉਹ ਕਹਿੰਦੇ ਸਨ ਕਿ ਇਹ ਇੰਜ ਚਲਦਾ ਹੈ, ਜਿਵੇਂ ਬੱਦਲਾਂ ਨੂੰ ਵੇਖ ਕੇ ਮੋਰ ਨੱਚਦਾ ਹੈ। ਪਿੰਡਾਂ ਦੇ ਲੋਕ ਇਸ ਤਰ੍ਹਾਂ ਦਾ ਪਿਆਰ ਵੇਖ ਕੇ ਹੈਰਾਨ ਹੁੰਦੇ, ਕਦੇ ਕਦੇ ਅੱਖਾਂ ਨਾਲ ਇਸ਼ਾਰੇ ਵੀ ਕਰਦੇ ਸਨ, ਪਰ ਬਾਬਾ ਭਾਰਤੀ ਨੂੰ ਇਸ ਦੀ ਕੋਈ ਪਰਵਾਹ ਨਹੀਂ ਸੀ। ਸ਼ਾਮ ਨੂੰ ਜਦ ਤਕ ਸੁਲਤਾਨ ਤੇ ਚੜ੍ਹ ਕੇ, ਦਸ ਮੀਲ ਦਾ ਚੱਕਰ ਨਾ ਲਗਾ ਲੈਂਦੇ, ਉਨ੍ਹਾਂ ਨੂੰ ਚੈਨ ਨਾ ਆਉਂਦਾ।

ਖੜਕ ਸਿੰਘ ਇਸ ਇਲਾਕੇ ਦਾ ਮਸ਼ਹੂਰ ਡਾਕੂ ਸੀ। ਲੋਕ ਉਸ ਦਾ ਨਾਂ ਸੁਣ ਕੇ ਹੀ ਕੰਬਦੇ ਸਨ। ਹੌਲੀ ਹੌਲੀ ਸੁਲਤਾਨ ਦੀ ਤਾਰੀਫ਼ ਉਸ ਦੇ ਕੰਨਾਂ ਤਕ ਵੀ ਪਹੁੰਚੀ। ਘੋੜੇ ਨੂੰ ਵੇਖਣ ਲਈ ਉਸ ਦਾ ਦਿਲ ਬੇਚੈਨ ਹੋ

ਗਿਆ। ਉਹ ਇਕ ਦਿਨ ਦੁਪਹਿਰ ਵੇਲੇ ਬਾਬਾ ਭਾਰਤੀ ਕੋਲ ਪਹੁੰਚਿਆ ਤੇ ਨਿਮਸਕਾਰ ਕਰ ਕੇ ਉਨ੍ਹਾਂ ਕੋਲ ਬੈਠ ਗਿਆ।

ਬਾਬਾ ਭਾਰਤੀ ਨੇ ਪੁਛਿਆ, "ਖੜਕ ਸਿੰਘ, ਕੀ ਹਾਲ ਹੈ?"

ਖੜਕ ਸਿੰਘ ਨੇ ਸਿਰ ਝੁਕਾ ਕੇ ਜਵਾਬ ਦਿੱਤਾ, "ਤੁਹਾਡੀ ਕਿਰਪਾ ਹੈ।"

"ਇਧਰ ਕਿਸ ਤਰ੍ਹਾਂ ਆਏ?"

"ਸੁਲਤਾਨ ਦੀ ਚਾਅ ਖਿੱਚ ਲਿਆਈ।"

"ਬੜਾ ਅਨੋਖਾ ਜਾਨਵਰ ਹੈ, ਵੇਖੋਗੇ ਤਾਂ ਖ਼ੁਸ਼ ਹੋ ਜਾਓਗੇ।"

"ਮੈਂ ਵੀ ਬੜੀ ਤਾਰੀਫ਼ ਸੁਣੀ ਹੈ।"

"ਉਸ ਦੀ ਚਾਲ ਤੁਹਾਡਾ ਮਨ ਮੋਹ ਲਏਗੀ?"

"ਸੁਣਿਆ ਹੈ ਕਿ ਵੇਖਣ ਵਿੱਚ ਵੀ ਬੜਾ ਖ਼ੂਬਸੂਰਤ ਹੈ!"

"ਕੀ ਕਹਿਣਾ! ਜੋ ਵੀ ਉਸ ਨੂੰ ਇਕ ਵਾਰੀ ਵੇਖ ਲੈਂਦਾ ਹੈ, ਉਸ ਦੇ ਦਿਲ ਵਿੱਚ ਉਸ ਦੀ ਮੂਰਤ ਵਸ ਜਾਂਦੀ ਹੈ।"



"ਬੜੇ ਦਿਨਾਂ ਦੀ ਖ਼ਾਹਿਸ਼ ਸੀ, ਅਜ ਹਾਜ਼ਰ ਹੋ ਸਕਿਆ ਹਾਂ।"

ਬਾਬਾ ਭਾਰਤੀ ਤੇ ਖੜਕ ਸਿੰਘ ਦੋਵੇਂ ਤਬੇਲੇ ਵਿੱਚ ਗਏ। ਬਾਬੇ ਨੇ ਘੋੜਾ ਵਿਖਾਇਆ ਮਾਣ ਨਾਲ, ਖੜਕ ਸਿੰਘ ਨੇ ਘੋੜਾ ਵੇਖਿਆ ਹੈਰਾਨੀ ਨਾਲ। ਉਸ ਨੇ ਹਜ਼ਾਰਾਂ ਘੋੜੇ ਵੇਖੇ ਸਨ, ਪਰ ਅਜਿਹਾ ਬਾਂਕਾ ਘੋੜਾ ਉਸ ਦੀਆਂ ਨਜ਼ਰਾਂ ਵਿੱਚ ਕਦੇ ਨਹੀਂ ਆਇਆ। ਸੋਚਣ ਲੱਗਾ, ਕਿਸਮਤ ਦੀ ਗੱਲ ਹੈ, ਅਜਿਹਾ ਘੋੜਾ ਖੜਕ ਸਿੰਘ ਕੋਲ ਹੋਣਾ ਚਾਹੀਦਾ ਸੀ। ਇਸ ਸਾਧੂ ਨੂੰ ਅਜਿਹੀਆਂ ਚੀਜ਼ਾਂ ਦੀ ਕੀ ਲੋੜ। ਕੁਝ ਦੇਰ ਲਈ ਉਹ ਹੈਰਾਨ ਤੇ ਚੁਪ ਚਾਪ ਖੜਾ ਰਿਹਾ। ਇਸ ਤੋਂ ਬਾਦ ਉਸ ਦੇ ਦਿਲ ਵਿੱਚ ਖਲਬਲੀ ਹੋਣ ਲੱਗੀ। ਬੱਚਿਆਂ ਜਿਹੀ ਚੰਚਲਤਾ ਨਾਲ ਉਹ ਕਹਿਣ ਲੱਗਾ, "ਪਰ ਬਾਬਾ ਜੀ, ਇਸ ਦੀ ਚਾਲ ਨਾ ਵੇਖੀ ਤਾਂ ਕੀ ਵੇਖਿਆ !"

ਬਾਬਾ ਜੀ ਵੀ ਮਨੁੱਖ ਸਨ। ਆਪਣੀ ਚੀਜ਼ ਦੀ ਤਾਰੀਫ਼ ਸੁਣ ਕੇ ਉਨ੍ਹਾਂ ਦਾ ਦਿਲ ਵੀ ਖ਼ੁਸ਼ੀ ਵਿੱਚ ਉਛਲਿਆ। ਘੋੜੇ ਨੂੰ ਖੋਲ੍ਹ ਕੇ ਬਾਹਰ ਲੈ ਆਏ ਤੇ ਉਸ ਦੀ ਪਿੱਠ ਤੇ ਹੱਥ ਫੇਰਨ ਲੱਗੇ। ਇਕ ਦਮ ਉਛਲ ਕੇ ਉਸ ਤੇ ਸਵਾਰ ਹੋ ਗਏ। ਘੋੜਾ ਹਵਾ ਵਿੱਚ ਉਡਣ ਲੱਗਾ। ਉਸ ਦੀ ਚਾਲ ਤੇ ਰਫ਼ਤਾਰ ਵੇਖ ਕੇ ਖੜਕ ਸਿੰਘ ਦੇ ਦਿਲ ਤੇ ਸੱਪ ਲੇਟ ਗਿਆ। ਉਹ ਡਾਕੂ ਸੀ ਤੇ ਜੋ ਚੀਜ਼ ਉਸ ਨੂੰ ਪਸੰਦ ਆ ਜਾਏ, ਉਸ ਤੇ ਉਹ ਆਪਣਾ ਹੱਕ ਸਮਝਦਾ ਸੀ। ਉਸ ਦੀਆਂ ਬਾਂਹਾਂ ਵਿੱਚ ਤਾਕਤ ਸੀ ਤੇ ਉਸ ਕੋਲ ਮਦਦ ਕਰਨ ਵਾਲੇ ਆਦਮੀ ਵੀ ਸਨ। ਜਾਂਦਿਆਂ ਜਾਂਦਿਆਂ ਉਸ ਨੇ ਕਿਹਾ, "ਬਾਬਾ ਜੀ, ਇਹ ਘੋੜਾ ਮੈਂ ਤੁਹਾਡੇ ਕੋਲ ਨਹੀਂ ਰਹਿਣ ਦਿਆਂਗਾ।"

ਬਾਬਾ ਭਾਰਤੀ ਡਰ ਗਏ। ਹੁਣ ਉਨ੍ਹਾਂ ਨੂੰ ਰਾਤ ਨੂੰ ਨੀਂਦ ਨਹੀਂ ਸੀ ਆਉਂਦੀ। ਸਾਰੀ ਰਾਤ ਤਬੇਲੇ ਦੀ ਰਖਵਾਲੀ ਵਿੱਚ ਕੱਟਣ ਲੱਗੀ। ਹਰ ਵੇਲੇ ਖੜਕ ਸਿੰਘ ਦਾ ਡਰ ਲੱਗਾ ਰਹਿੰਦਾ। ਇਸ ਤਰ੍ਹਾਂ ਕਈ ਮਹੀਨੇ ਬੀਤ ਗਏ, ਪਰ ਉਹ ਨਾ ਆਇਆ। ਇਥੋਂ ਤਕ ਕਿ ਬਾਬਾ ਭਾਰਤੀ ਵੀ

ਕੁਝ ਲਾਪਰਵਾਹ ਜਿਹੇ ਹੋ ਗਏ ਤੇ ਆਪਣੇ ਡਰ ਨੂੰ ਸੁਪਨੇ ਦਾ ਭਰਮ ਸਮਝਣ ਲੱਗ ਪਏ।

ਸ਼ਾਮ ਦਾ ਵੇਲਾ ਸੀ। ਬਾਬਾ ਭਾਰਤੀ ਸੁਲਤਾਨ ਦੀ ਪਿੱਠ ਤੇ ਸਵਾਰ ਹੋ ਕੇ ਸੈਰ ਨੂੰ ਜਾ ਰਹੇ ਸਨ। ਇਸ ਵੇਲੇ ਉਨ੍ਹਾਂ ਦੀਆ ਅੱਖਾਂ ਵਿੱਚ ਚਮਕ ਤੇ ਚਿਹਰੇ ਤੇ ਖ਼ੁਸ਼ੀ ਸੀ। ਕਦੇ ਘੋੜੇ ਦੇ ਜਿਸਮ ਨੂੰ ਵੇਖਦੇ ਤੇ ਕਦੇ ਉਸ ਦੇ ਰੰਗ ਨੂੰ, ਤੇ ਦਿਲ ਵਿੱਚ ਖ਼ੁਸ਼ ਹੋ ਰਹੇ ਸਨ।

ਅਚਨਚੇਤ ਇਕ ਪਾਸਿਉਂ ਆਵਾਜ਼ ਆਈ, "ਓ ਬਾਬਾ! ਇਸ ਕੰਗਲੇ ਦੀ ਵੀ ਸੁਣਦੇ ਜਾਣਾ।"

ਆਵਾਜ਼ ਵਿੱਚ ਦਰਦ ਸੀ। ਬਾਬੇ ਨੇ ਘੋੜਾ ਰੋਕਿਆ। ਵੇਖਿਆ, ਇਕ ਲੰਗੜਾ ਦਰਖ਼ਤ ਥਲੇ ਬੈਠਾ ਸਿਸਕ ਰਿਹਾ ਹੈ। ਬੋਲੇ, "ਕਿਉਂ, ਤੈਨੂੰ ਕੀ ਦੁਖ ਹੈ?"

ਲੰਗੜੇ ਨੇ ਹੱਥ ਜੋੜ ਕੇ ਕਿਹਾ, "ਬਾਬਾ, ਮੈਂ ਦੁਖੀ ਹਾਂ, ਮੇਰੇ ਤੇ ਰਹਿਮ ਕਰੋ। ਰਮਾਂਵਾਲਾ ਪਿੰਡ ਇਥੋਂ ਤਿੰਨ ਮੀਲ ਦੂਰ ਹੈ, ਮੈਂ ਉਥੇ ਜਾਣਾ ਹੈ, ਘੋੜੇ ਤੇ ਚੜ੍ਹਾ ਲਓ, ਪਰਮਾਤਮਾ ਤੁਹਾਡਾ ਭਲਾ ਕਰੇਗਾ।"

"ਉਥੇ ਤੇਰਾ ਕੌਣ ਹੈ?"

"ਦੁਰਗਾ ਦਾਸ ਵੈਦ ਦਾ ਨਾਂ ਤਾਂ ਤੁਸੀਂ ਸੁਣਿਆ ਹੋਵੇਗਾ। ਮੈਂ ਉਨ੍ਹਾਂ ਦਾ ਮਤਰੇਇਆ ਭਰਾ ਹਾਂ।"

ਬਾਬਾ ਭਾਰਤੀ ਨੇ ਘੋੜੇ ਤੋਂ ਉਤਰ ਕੇ ਲੰਗੜੇ ਨੂੰ ਘੋੜੇ ਤੇ ਬਿਠਾਇਆ ਤੇ ਆਪ ਉਸ ਦੀ ਲਗਾਮ ਫੜ ਕੇ ਹੌਲੀ ਹੌਲੀ ਤੁਰਨ ਲੱਗੇ।

ਇਕ ਦਮ ਉਨ੍ਹਾਂ ਨੂੰ ਇਕ ਝਟਕਾ ਜਿਹਾ ਲੱਗਾ ਤੇ ਲਗਾਮ ਹੱਥੋਂ ਛੁੱਟ ਗਈ। ਉਨ੍ਹਾਂ ਦੀ ਹੈਰਾਨੀ ਦੀ ਹੱਦ ਨਾ ਰਹੀ, ਜਦੋਂ ਉਨ੍ਹਾਂ ਨੇ ਵੇਖਿਆ ਕਿ ਉਹ ਲੰਗੜਾ ਘੋੜੇ ਤੇ ਸਿੱਧਾ ਆਕੜ ਕੇ ਬੈਠਾ ਹੈ ਤੇ

ਘੋੜੇ ਨੂੰ ਦੁੜਾਈ ਜਾ ਰਿਹਾ ਹੈ। ਉਨ੍ਹਾਂ ਦੇ ਮੂੰਹੋਂ ਡਰ, ਹੈਰਾਨੀ ਤੇ ਉਦਾਸੀ ਦੀ ਮਿਲੀ ਜੁਲੀ ਚੀਕ ਨਿਕਲ ਗਈ। ਉਹ ਲੰਗੜਾ ਖੜਕ ਸਿੰਘ ਡਾਕੂ ਸੀ।

ਬਾਬਾ ਭਾਰਤੀ ਕੁਝ ਦੇਰ ਤਾਂ ਚੁਪ ਰਹੇ, ਪਰ ਕੁਝ ਸੋਚ ਕੇ ਉਨ੍ਹਾਂ ਨੇ ਬੜੀ ਜ਼ੋਰ ਦੀ ਚੀਕ ਕੇ ਉਸ ਨੂੰ ਆਵਾਜ਼ ਦਿੱਤੀ, "ਥੋੜਾ ਠਹਿਰ ਜਾ।"

ਖੜਕ ਸਿੰਘ ਨੇ ਇਹ ਆਵਾਜ਼ ਸੁਣ ਕੇ ਘੋੜਾ ਰੋਕ ਲਿਆ ਤੇ ਉਸ ਦੀ ਗਰਦਨ ਤੇ ਪਿਆਰ ਨਾਲ ਹੱਥ ਫੇਰਦੇ ਹੋਏ ਕਿਹਾ, "ਬਾਬਾ ਜੀ, ਇਹ ਘੋੜਾ ਨਹੀਂ ਦਿਆਂਗਾ।"

"ਪਰ ਇਕ ਗੱਲ ਸੁਣਦਾ ਜਾ।"

ਖੜਕ ਸਿੰਘ ਰੁਕ ਗਿਆ। ਬਾਬਾ ਭਾਰਤੀ ਨੇ ਉਸ ਦੇ ਕੋਲ ਜਾ ਕੇ ਉਸ ਵਲ ਇਸ ਤਰ੍ਹਾਂ ਵੇਖਿਆ, ਜਿਵੇਂ ਬਕਰਾ ਕਸਾਈ ਵਲ ਵੇਖਦਾ ਹੈ ਤੇ ਕਿਹਾ, "ਇਹ ਘੋੜਾ ਹੁਣ ਤੇਰਾ ਹੋਇਆ, ਮੈਂ ਤੈਨੂੰ ਇਸ ਨੂੰ ਵਾਪਸ ਦੇਣ ਲਈ ਨਹੀਂ ਕਹਿੰਦਾ, ਪਰ ਖੜਕ ਸਿੰਘ, ਮੇਰੀ ਇਕ ਬੇਨਤੀ ਹੈ, ਇਸ ਨੂੰ ਮੰਨਣ ਤੋਂ ਇਨਕਾਰ ਨਾ ਕਰੀਂ, ਨਹੀਂ ਤਾਂ ਮੇਰਾ ਦਿਲ ਟੁੱਟ ਜਾਏਗਾ।"

"ਬਾਬਾ ਜੀ, ਹੁਕਮ ਕਰੋ। ਮੈਂ ਤੁਹਾਡਾ ਦਾਸ ਹਾਂ। ਪਰ ਮੈਂ ਇਹ ਘੋੜਾ ਨਹੀਂ ਦਿਆਂਗਾ।"

"ਹੁਣ ਘੋੜੇ ਦਾ ਨਾਂ ਨਾ ਲੈ। ਮੈਂ ਤੈਨੂੰ ਇਸ ਦੇ ਬਾਰੇ ਕੁਝ ਨਹੀਂ ਕਹਿੰਦਾ। ਮੇਰੀ ਬੇਨਤੀ ਸਿਰਫ਼ ਇਹ ਹੈ ਕਿ ਇਹ ਗੱਲ ਕਿਸੇ ਨੂੰ ਦਸੀਂ ਨਾ।"

ਖੜਕ ਸਿੰਘ ਦਾ ਮੂੰਹ ਹੈਰਾਨੀ ਨਾਲ ਖੁੱਲੇ ਦਾ ਖੁੱਲਾ ਹੀ ਰਹਿ ਗਿਆ। ਉਸ ਦਾ ਖ਼ਿਆਲ ਸੀ ਕਿ ਘੋੜਾ ਲੈ ਕੇ ਇਥੋਂ ਭਜਣਾ ਪਵੇਗਾ, ਪਰ ਬਾਬਾ ਭਾਰਤੀ ਨੇ ਆਪ ਉਸ ਨੂੰ ਇਹ ਕਿਹਾ ਕਿ ਇਹ ਗੱਲ ਕਿਸੇ

ਨੂੰ ਦੱਸੀਂ ਨਾ। ਖੜਕ ਸਿੰਘ ਨੇ ਬਹੁਤ ਸੋਚਿਆ ਤੇ ਬੜਾ ਸਿਰ ਖਪਾਇਆ, ਪਰ ਉਹ ਕੁਝ ਸਮਝ ਨਾ ਸਕਿਆ। ਆਖ਼ਰ ਹਾਰ ਕੇ ਉਸ ਨੇ ਬੜੇ ਗ਼ੌਰ ਨਾਲ ਬਾਬਾ ਭਾਰਤੀ ਵੱਲ ਵੇਖਿਆ ਤੇ ਪੁਛਿਆ, "ਬਾਬਾ ਜੀ, ਇਸ ਵਿੱਚ ਤੁਹਾਨੂੰ ਕੀ ਡਰ ਹੈ ?"

ਇਹ ਸੁਣ ਕੇ ਬਾਬਾ ਭਾਰਤੀ ਨੇ ਜਵਾਬ ਦਿੱਤਾ, "ਲੋਕਾਂ ਨੂੰ ਅਗਰ ਇਸ ਘਟਨਾ ਦੇ ਬਾਰੇ ਪਤਾ ਲੱਗ ਗਿਆ ਤਾਂ ਉਹ ਕਿਸੇ ਗ਼ਰੀਬ ਤੇ ਵਿਸ਼ਵਾਸ ਨਹੀਂ ਕਰਨਗੇ।"

ਇਹ ਕਹਿ ਕੇ ਉਨ੍ਹਾਂ ਨੇ ਸੁਲਤਾਨ ਵਲੋਂ ਇਸ ਤਰ੍ਹਾਂ ਮੂੰਹ ਮੋੜ ਲਿਆ, ਜਿਵੇਂ ਉਸ ਨਾਲ ਉਨ੍ਹਾਂ ਦਾ ਕਦੇ ਕੋਈ ਵਾਸਤਾ ਹੀ ਨਹੀਂ ਸੀ। ਬਾਬਾ ਭਾਰਤੀ ਚਲੇ ਗਏ, ਪਰ ਉਨ੍ਹਾਂ ਦੇ ਸ਼ਬਦ ਖੜਕ ਸਿੰਘ ਦੇ ਕੰਨਾਂ ਵਿੱਚ ਗੂੰਜਦੇ ਹੀ ਰਹੇ। ਸੋਚਦਾ ਸੀ, ਕਿੰਨੇ ਉੱਚੇ ਤੇ ਪਵਿੱਤਰ ਵਿਚਾਰ ਹਨ। ਉਨ੍ਹਾਂ ਨੂੰ ਇਸ ਘੋੜੇ ਨਾਲ ਪਿਆਰ ਸੀ। ਇਸ ਨੂੰ ਵੇਖ ਕੇ ਉਨ੍ਹਾਂ ਦਾ ਚਿਹਰਾ ਖਿੜ ਜਾਂਦਾ ਸੀ। ਕਹਿੰਦੇ ਸਨ ਕਿ ਇਸ ਦੇ ਬਿਨਾ ਮੈਂ ਰਹਿ ਨਹੀਂ ਸਕਦਾ। ਇਸ ਦੀ ਰਖਵਾਲੀ ਵਿੱਚ ਕਈ ਰਾਤਾਂ ਸੁੱਤੇ ਨਹੀਂ। ਪਾਠ-ਪੂਜਾ ਨਾ ਕਰ ਕੇ ਰਾਖੀ ਕਰਦੇ ਰਹੇ। ਪਰ ਅਜ ਉਨ੍ਹਾਂ ਦੇ ਚਿਹਰੇ ਤੇ ਦੁੱਖ ਦਾ ਕੋਈ ਨਿਸ਼ਾਨ ਤਕ ਨਹੀਂ। ਉਨ੍ਹਾਂ ਨੂੰ ਸਿਰਫ਼ ਇਹ ਹੀ ਧਿਆਨ ਸੀ ਕਿ ਕਿਧਰੇ ਲੋਕ ਗ਼ਰੀਬਾਂ ਤੇ ਵਿਸ਼ਵਾਸ ਕਰਨਾ ਨਾ ਛੱਡ ਦੇਣ। ਉਨ੍ਹਾਂ ਨੇ ਆਪਣੀ ਜਾਨ ਨਾਲੋਂ ਪਿਆਰੀ ਚੀਜ਼ ਦਾ ਨੁਕਸਾਨ ਇਨਸਾਨੀਅਤ ਨੂੰ ਬਚਾਉਣ ਲਈ ਕੁਰਬਾਨ ਕਰ ਦਿੱਤੀ। ਅਜਿਹਾ ਮਨੁੱਖ ਮਨੁੱਖ ਨਹੀਂ, ਦੇਵਤਾ ਹੈ। ਰਾਤ ਦੇ ਹਨੇਰੇ ਵਿੱਚ ਖੜਕ ਸਿੰਘ ਬਾਬਾ ਭਾਰਤੀ ਦੇ ਮੰਦਰ ਵਿੱਚ ਪਹੁੰਚਿਆ। ਚਾਰੇ ਪਾਸੇ ਚੁਪਚਾਪ ਸੀ। ਅਸਮਾਨ ਤੇ ਤਾਰੇ ਚਮਕ ਰਹੇ ਸਨ। ਥੋੜੀ ਦੂਰੀ ਤੇ ਪਿੰਡ ਦੇ ਕੁੱਤੇ ਭੌਂਕ ਰਹੇ ਸਨ। ਮੰਦਰ ਦੇ ਅੰਦਰ ਕੋਈ ਆਵਾਜ਼ ਨਹੀਂ ਸੀ। ਉਹ ਹੌਲੀ ਹੌਲੀ ਤਬੇਲੇ ਦੇ ਫਾਟਕ ਤਕ ਪਹੁੰਚਿਆ। ਫਾਟਕ ਚੁਪੱਟ ਖੁਲ੍ਹਾ ਪਿਆ ਸੀ। ਕਿਸੇ ਵਕਤ

ਬਾਬਾ ਭਾਰਤੀ ਆਪ ਲਾਠੀ ਲੈ ਕੇ ਉਥੇ ਪਹਿਰਾ ਦੇਂਦੇ ਸਨ, ਪਰ ਅਜ ਉਨ੍ਹਾਂ ਨੂੰ ਕਿਸੇ ਚੋਰੀ ਜਾਂ ਡਾਕੇ ਦਾ ਡਰ ਨਹੀਂ ਸੀ। ਖੜਕ ਸਿੰਘ ਨੇ ਅਗੇ ਹੋ ਕੇ ਸੁਲਤਾਨ ਨੂੰ ਉਸ ਦੇ ਕਿੱਲੇ ਨਾਲ ਬੰਨ੍ਹ ਦਿੱਤਾ ਤੇ ਬਾਹਰ ਆ ਕੇ ਬੜੇ ਆਰਾਮ ਨਾਲ ਫਾਟਕ ਬੰਦ ਕਰ ਦਿੱਤਾ। ਇਸ ਵਕਤ ਉਸ ਦੀਆਂ ਅੱਖਾਂ ਵਿੱਚ ਨੇਕੀ ਦੇ ਹੰਝੂ ਸਨ।

ਰਾਤ ਦਾ ਤੀਜਾ ਪਹਿਰ ਖ਼ਤਮ ਹੋਇਆ ਤੇ ਚੋਥਾ ਪਹਿਰ ਹੁੰਦਿਆਂ ਹੀ ਬਾਬਾ ਭਾਰਤੀ ਨੇ ਆਪਣੀ ਕੁਟੀਆ ਵਿੱਚੋਂ ਨਿਕਲ ਕੇ ਠੰਡੇ ਪਾਣੀ ਨਾਲ ਇਸ਼ਨਾਨ ਕੀਤਾ। ਉਸ ਤੋਂ ਬਾਦ ਆਪ-ਮੁਹਾਰੇ ਉਨ੍ਹਾਂ ਦੇ ਪੈਰ ਤਬੇਲੇ ਵੱਲ ਮੁੜੇ। ਪਰ ਫਾਟਕ ਤੇ ਪਹੁੰਚ ਕੇ ਉਨ੍ਹਾਂ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ। ਨਾਲ ਹੀ ਨਿਰਾਸ਼ਾ ਨੇ ਉਨ੍ਹਾਂ ਦੇ ਪੈਰਾਂ ਨੂੰ ਮਣ ਮਣ ਭਾਰਾ ਕਰ ਦਿੱਤਾ। ਉਹ ਉਥੇ ਹੀ ਰੁਕ ਗਏ।

ਘੋੜੇ ਨੇ ਸਹਿਜ ਹੀ ਆਪਣੇ ਮਾਲਕ ਦੇ ਕਦਮਾਂ ਦੀ ਆਵਾਜ਼ ਪਹਿਚਾਣ ਲਈ ਤੇ ਜ਼ੋਰ ਦੀ ਹਿਣਕਿਆ।

ਬਾਬਾ ਭਾਰਤੀ ਦੌੜ ਕੇ ਅੰਦਰ ਗਏ ਤੇ ਘੋੜੇ ਦੇ ਗਲ ਨਾਲ ਲੱਗ ਕੇ ਇਸ ਤਰ੍ਹਾਂ ਰੋਣ ਲੱਗੇ ਜਿਵੇਂ ਕੋਈ ਵਿਛੜਿਆ ਹੋਇਆ ਪਿਤਾ ਲੰਮੇ ਅਰਸੇ ਦੇ ਬਾਦ ਆਪਣੇ ਪੁੱਤਰ ਨੂੰ ਮਿਲ ਕੇ ਰੋਂਦਾ ਹੈ। ਘੜੀ ਮੁੜੀ ਉਸ ਦੀ ਪਿੱਠ ਤੇ ਹੱਥ ਫੇਰਦੇ ਤੇ ਉਸ ਦੇ ਮੂੰਹ ਤੇ ਥਾਪੜੀਆਂ ਦੇਂਦੇ ਤੇ ਕਹਿੰਦੇ, "ਹੁਣ ਕੋਈ ਗ਼ਰੀਬਾਂ ਦੀ ਮਦਦ ਤੋਂ ਮੂੰਹ ਨਹੀਂ ਮੋੜੇਗਾ।"

ਥੋੜੀ ਦੇਰ ਬਾਦ ਜਦੋਂ ਉਹ ਤਬੇਲੇ ਤੋਂ ਬਾਹਰ ਨਿਕਲੇ ਤਾਂ ਉਨ੍ਹਾਂ ਦੀਆਂ ਅੱਖਾਂ ਵਿੱਚੋਂ ਹੰਝੂ ਵਗ ਰਹੇ ਸਨ। ਇਹ ਹੰਝੂ ਠੀਕ ਉਸੇ ਜ਼ਮੀਨ ਤੇ ਠੀਕ ਉਸੇ ਥਾਂ ਤੇ ਡਿੱਗ ਰਹੇ ਸਨ, ਜਿਥੇ ਬਾਹਰ ਨਿਕਲਣ ਤੋਂ ਬਾਦ ਖੜਕ ਸਿੰਘ ਖਲੋ ਕੇ ਰੋਇਆ ਸੀ। ਇਹ ਹੰਝੂ ਭਲਾਈ ਦੀ ਜਿਤ ਦੇ ਮੋਤੀ ਸਨ।

ਦੋਹਾਂ ਦੇ ਹੰਝੂਆਂ ਦਾ ਉਸੇ ਜ਼ਮੀਨ ਦੀ ਮਿੱਟੀ ਤੇ ਮੇਲ ਹੋ ਗਿਆ।

## ਅਭਿਆਸ

I. ਦੱਸੋ ਭਲਾ :—

1. ਸੁਲਤਾਨ ਕੌਣ ਸੀ ? ਉਸ ਵਿੱਚ ਐਸੀ ਕਿਹੜੀ ਖ਼ਾਸੀਅਤ ਸੀ, ਜਿਸ ਕਰਕੇ ਖੜਕ ਸਿੰਘ ਉਸ ਨੂੰ ਹਾਸਲ ਕਰਨਾ ਚਾਹੁੰਦਾ ਸੀ ?
2. ਖੜਕ ਸਿੰਘ ਨੇ ਕੀ ਬਹਾਨਾ ਕਰ ਕੇ ਬਾਬਾ ਭਾਰਤੀ ਨੂੰ ਠੱਗਿਆ ?
3. ਖੜਕ ਸਿੰਘ ਨੂੰ ਘੋੜਾ ਲੈ ਕੇ ਜਾਂਦਿਆਂ ਵੇਖ ਕੇ ਬਾਬਾ ਭਾਰਤੀ ਨੇ ਕੀ ਬੇਨਤੀ ਕੀਤੀ ਤੇ ਕਿਉਂ ?
4. ਜੇ ਤੁਸੀਂ ਬਾਬਾ ਭਾਰਤੀ ਦੀ ਥਾਂ ਹੁੰਦੇ ਤਾਂ ਕੀ ਕਰਦੇ ?
5. ਇਸ ਕਹਾਣੀ ਦਾ ਨਾਂ 'ਹਾਰ ਦੀ ਜਿੱਤ' ਕਿਉਂ ਰਖਿਆ ਗਿਆ ?

II. ਵਾਕ ਬਣਾਓ :—

ਸ਼ਾਹੂਕਾਰ, ਮਾਣ, ਪਰਵਾਹ, ਤਾਰੀਫ਼, ਤਬੇਲਾ, ਅਚਨਚੇਤ, ਝਟਕਾ, ਲਗਾਮ, ਬੇਨਤੀ, ਰਖਵਾਲੀ, ਆਪ ਮੁਹਾਰੇ, ਬਾਪੜੀ ।

III. ਇਸ ਕਹਾਣੀ ਨੂੰ ਛੋਟਾ ਕਰ ਕੇ ਲਿਖੋ ।

IV. ਪਹਿਲੀ ਵਾਰੀ ਜਦੋਂ ਬਾਬਾ ਭਾਰਤੀ ਤੇ ਖੜਕ ਸਿੰਘ ਮਿਲੇ ਤਾਂ ਉਨ੍ਹਾਂ ਵਿੱਚ ਹੋਈ ਗਲਬਾਤ ਨੂੰ ਲਿਖੋ ।

V. ਬਾਬਾ ਭਾਰਤੀ ਦਾ ਚਰਿਤਰ ਚਿਤਰਣ ਕਰੋ ।

VI. 1. ਵਿਸ਼ੇਸ਼ਣ ਕਿਸ ਨੂੰ ਕਹਿੰਦੇ ਹਨ ? ਇਹ ਕਿੰਨੀ ਪਰਕਾਰ ਦੇ ਹੁੰਦੇ ਹਨ ? ਇਨ੍ਹਾਂ ਦੇ ਨਾਂ ਲਿਖੋ ।
2. ਗੁਣਵਾਚਕ ਵਿਸ਼ੇਸ਼ਣ ਤੇ ਨਿਸਚੇਵਾਚਕ ਵਿਸ਼ੇਸ਼ਣ ਦੀ ਪਰਿਭਾਸ਼ਾ ਲਿਖੋ । ਇਨ੍ਹਾਂ ਦੀਆਂ ਆਪਣੇ ਪਾਠ ਵਿੱਚੋਂ ਉਦਾਹਰਨਾਂ ਵੀ ਦਿਓ ।

# ਭਰਾ ਦਾ ਪਿਆਰ

ਪਾਤਰ :—

ਰਾਮ ਚੰਦਰ ਜੀ ]
ਲਛਮਣ ] ਅਯੋਧਿਆ ਦੇ ਰਾਜਾ ਦਸਰਥ ਦੇ ਪੁੱਤਰ
ਭਰਤ ]

ਕੈਕੇਈ—ਰਾਜਾ ਦਸਰਥ ਦੀ ਪਤਨੀ, ਭਰਤ ਦੀ ਮਾਂ

ਮੰਥਰਾ—ਕੈਕੇਈ ਦੀ ਦਾਸੀ

ਸਮਾਂ—ਤ੍ਰੇਤਾ ਯੁਗ

### ਪਹਿਲਾ ਦ੍ਰਿਸ਼

(ਅਯੋਧਿਆ ਨਗਰ ਦੇ ਸ਼ਾਹੀ ਮਹੱਲ ਦਾ ਇਕ ਬੜਾ ਸਜਿਆ ਹੋਇਆ ਕਮਰਾ। ਰਾਣੀ ਕੈਕੇਈ ਸੋਹਣੇ ਕਪੜੇ ਪਾ ਕੇ ਇੰਤਜ਼ਾਰ ਵਿੱਚ ਖੜੀ ਹੈ। ਦਾਸੀ ਮੰਥਰਾ ਉਚੀ ਉਚੀ ਬੋਲਦੀ ਹੋਈ ਅੰਦਰ ਆਉਂਦੀ ਹੈ। )

ਮੰਥਰਾ—(ਸਾਹ ਚੜ੍ਹਿਆ ਹੋਇਆ ਹੈ।) ਮਹਾਰਾਣੀ ਜੀ ! ਮਹਾਰਾਣੀ ਜੀ !

ਕੈਕੇਈ—ਕੀ ਭਰਤ ਆ ਗਿਆ ? ਮੇਰਾ ਭਰਤ ਆ ਗਿਆ ?

ਮੰਥਰਾ—ਹਾਂ ਮਹਾਰਾਣੀ ਜੀ, ਭਰਤ ਜੀ ਨਾਨਕਿਓਂ ਵਾਪਸ ਆ ਗਏ ਹਨ।

ਕੈਕੇਈ—ਕਿੱਥੇ ਹੈ ਮੇਰਾ ਲਾਲ ? ਅਜੇ ਕਿੰਨੀ ਦੂਰ ਹੈ ?

ਮੰਥਰਾ—(ਰੁਕ ਕੇ) ਉਹ ਸਿੱਧੇ ਮਹਾਰਾਣੀ ਕੌਸ਼ਲਿਆ ਨੂੰ ਮਿਲਣ ਚਲੇ ਗਏ ਹਨ।

ਕੈਕੇਈ—ਹੈਂ ! ਸੱਚ ! (ਠੰਡਾ ਸਾਹ ਭਰ ਕੇ) ਉਹੀ ਗਲ ਹੋਈ, ਜਿਸ ਦਾ ਮੈਨੂੰ ਡਰ ਸੀ। (ਗੁੱਸੇ ਵਿੱਚ) ਮੈਂ ਤੈਨੂੰ ਰਸਤੇ ਵਿੱਚ ਖੜੇ ਹੋਣ ਦਾ ਹੁਕਮ ਨਹੀਂ ਦਿੱਤਾ ਸੀ ?

ਮੰਥਰਾ—ਮੈਂ ਰੱਥ ਦੇ ਨਾਲ ਨਾਲ ਦੌੜ ਕੇ ਤੁਹਾਡਾ ਸੁਨੇਹਾ ਉਨ੍ਹਾਂ ਤਕ ਪਹੁੰਚਾ ਦਿੱਤਾ ਸੀ।

ਕੈਕੇਈ—ਫੇਰ ਉਸ ਨੇ ਮੇਰੇ ਸੁਨੇਹੇ ਦਾ ਕੋਈ ਜਵਾਬ ਨਹੀਂ ਦਿੱਤਾ ?

ਮੰਥਰਾ—(ਡਰ ਕੇ) ਨਹੀਂ ਮਹਾਰਾਣੀ ਜੀ।

ਕੈਕੇਈ—ਸਚ ਸਚ ਦੱਸ ਮੰਥਰਾ! ਮੇਰੇ ਲਾਲ ਦੇ ਚਿਹਰੇ ਤੇ ਖ਼ੁਸ਼ੀ ਸੀ ਜਾਂ ਦੁੱਖ ?

ਮੰਥਰਾ—ਉਹ ਬੜੇ ਉਦਾਸ ਤੇ ਦੁਖੀ ਸਨ। ਵਾਲ ਉਡੇ ਹੋਏ ਸਨ ਤੇ ਰੱਥ ਨੂੰ ਬੜੀ ਤੇਜ਼ੀ ਨਾਲ ਆਪ ਹੀ ਚਲਾ ਰਹੇ ਸਨ।

ਕੈਕੇਈ—ਤਾਂ ਜ਼ਰੂਰ ਉਸ ਨੂੰ ਰਾਮਚੰਦਰ ਦੇ ਬਨਵਾਸ ਦੀ ਗੱਲ ਦੱਸ ਦਿੱਤੀ ਗਈ ਹੋਵੇਗੀ। ਮੇਰੀਆਂ ਸਾਰੀਆਂ ਉਮੀਦਾਂ ਤੇ ਪਾਣੀ ਫਿਰਦਾ ਨਜ਼ਰ ਆਉਂਦਾ ਹੈ। ਸਵੇਰ ਤੋਂ ਹੀ ਮੇਰੀ ਸੱਜੀ ਅੱਖ ਫੜਕ ਰਹੀ ਸੀ।

ਮੰਥਰਾ—ਮਹਾਰਾਣੀ ਜੀ, ਮੈਨੂੰ ਵੀ ਕੁਝ ਉਲਟੀ ਹੀ ਗੱਲ ਨਜ਼ਰ ਆਈ ਹੈ।

ਕੈਕੇਈ—ਮਹਾਰਾਜ ਦੇ ਸਵਰਗਵਾਸ ਹੋਣ ਦੀ ਖ਼ਬਰ ਸੁਣ ਕੇ ਉਹ ਜ਼ਰੂਰ ਮੇਰੇ ਖ਼ਿਲਾਫ਼ ਹੋ ਜਾਏਗਾ। ਜੇ ਉਹ ਸਿੱਧਾ ਮੇਰੇ ਕੋਲ ਆਉਂਦਾ ਤਾਂ ਮਾਂ ਦੇ ਤੜਫਦੇ ਦਿਲ ਨੂੰ ਵੇਖ ਲੈਂਦਾ। ਮੈਂ ਉਸ ਨੂੰ ਅਸਲੀਅਤ ਦਸ ਦੇਂਦੀ।

ਮੰਥਰਾ—ਭਰਤ ਜੀ ਰਾਮ ਚੰਦਰ ਜੀ ਨਾਲ ਵੀ ਬੜਾ ਪਿਆਰ ਕਰਦੇ ਹਨ, ਮਹਾਰਾਣੀ ਜੀ।

ਕੈਕੇਈ—ਭੋਲਾ ਭਾਲਾ ਮੁੰਡਾ ਹੈ। ਉਸ ਨੂੰ ਆਪਣੇ ਭਲੇ ਬੁਰੇ ਦੀ ਪਹਿਚਾਣ ਨਹੀਂ ਹੈ। ਤੂੰ ਜਾ, ਕਿਸੇ ਬਹਾਨੇ ਨਾਲ ਉਸ ਨੂੰ ਬੁਲਾ ਕੇ ਮੇਰੇ ਕੋਲ ਲੈ ਆ।

ਮੰਥਰਾ—ਮੈਂ ਉਨ੍ਹਾਂ ਨੂੰ ਕੀ ਕਹਾਂਗੀ ?

ਕੈਕੇਈ—ਜਾ, ਕਹਿ ਦੇਈਂ, ਤੇਰੀ ਮਾਤਾ ਜੀ ਦੀ ਤਬੀਅਤ ਬਹੁਤ ਖ਼ਰਾਬ ਹੈ। ਇਸ ਵਿੱਚ ਝੂਠ ਵੀ ਕੁਝ ਨਹੀਂ, ਮੇਰਾ ਦਿਲ ਡੁਬਦਾ ਜਾ ਰਿਹਾ ਹੈ।

(ਭਰਤ ਆਉਂਦਾ ਦਿਖਾਈ ਦੇਂਦਾ ਹੈ)

ਮੰਥਰਾ–ਮਹਾਰਾਣੀ ਜੀ, ਸ਼ਾਇਦ ਰਾਜਕੁਮਾਰ ਆ ਰਹੇ ਹਨ ।

ਕੈਕੇਈ–ਹਾਏ ! ਮੇਰੇ ਲਾਲ ਨੂੰ ਕੀ ਹੋ ਗਿਆ ਹੈ ! ਇਸ ਦਾ ਚਿਹਰਾ ਤਾਂ ਅੰਗਿਆਰਿਆਂ ਵਾਂਗ ਤਪ ਰਿਹਾ ਹੈ। ਮੇਰਾ ਤਾਂ ਦਿਲ ਕੰਬ ਰਿਹਾ ਹੈ ।



(ਕੋਲ ਪਏ ਪਲੰਘ ਤੇ ਬੀਮਾਰਾਂ ਵਾਂਗੂੰ ਲੇਟ ਜਾਂਦੀ ਹੈ ।)

ਮੰਥਰਾ–(ਹੌਲੀ ਜਿਹੀ) ਮਹਾਰਾਣੀ ਜੀ, ਹੌਂਸਲੇ ਤੋਂ ਕੰਮ ਲਓ । ਰਾਜਕੁਮਾਰ ਜੀ ਆ ਗਏ ਹਨ ।

ਕੈਕੇਈ–ਮੇਰੇ ਲਾਲ, ਤੂੰ ਆ ਗਿਆ ਹੈਂ । ਬਲਿਹਾਰ ਜਾਵਾਂ। ਬਲਿਹਾਰ ਜਾਵਾਂ ਉਨ੍ਹਾਂ ਰਾਹਾਂ ਤੋਂ, ਜਿਨ੍ਹਾਂ ਤੇ ਤੂੰ ਚਲ ਕੇ ਆਇਆ ਹੈਂ । ਤੂੰ ਬੋਲਦਾ ਕਿਉਂ ਨਹੀਂ, ਬੇਟਾ ।

ਭਰਤ–ਮਾਤਾ ਜੀ, ਤੁਸੀਂ ਮੇਰੇ ਬੋਲਣ ਲਈ ਕੁਝ ਛੱਡਿਆ ਹੀ ਨਹੀਂ ।

ਕੈਕੇਈ–ਮੇਰੇ ਲਾਲ, ਮੇਰੇ ਤੋਂ ਕੀ ਭੁੱਲ ਹੋ ਗਈ ਹੈ ?

ਭਰਤ–ਚੰਗਾ ਤਾਂ ਇਹ ਹੈ ਮਾਤਾ ਜੀ, ਜੇ ਤੁਸੀਂ ਮੇਰੇ ਤੋਂ ਕੁਝ ਨਾ ਪੁਛੋ। ਜੋ ਕੁਝ ਹੋਇਆ ਹੈ, ਉਹ ਯਾਦ ਕਰਕੇ ਮੇਰਾ ਦਿਲ ਦੁੱਖੀ ਹੋ ਰਿਹਾ ਹੈ। ਅਯੋਧਿਆ ਵਿੱਚ, ਜਿਥੋਂ ਮੈਂ ਖ਼ੁਸ਼ੀ ਖ਼ੁਸ਼ੀ ਨਾਨਕੇ ਗਿਆ ਸਾਂ, ਅਜ ਟੁੱਟੇ ਹੋਏ ਦਿਲ ਨਾਲ ਵਾਪਸ ਆਇਆ ਹਾਂ।

ਕੈਕੇਈ–ਬੇਟਾ ! ਤੂੰ ਇਕ ਮਾਂ ਦੇ ਦਿਲ ਨੂੰ ਨਹੀਂ ਸਮਝਦਾ।

ਭਰਤ–ਇਹ ਹੀ ਤਾਂ ਦੁੱਖ ਦੀ ਗੱਲ ਹੈ। ਮੈਨੂੰ ਸ਼ਰਮ ਆ ਰਹੀ ਹੈ ਕਿ ਮੇਰੀ ਮਾਂ ਨੇ ਇਹ ਸਭ ਕੀਤਾ ਹੈ।

ਕੈਕੇਈ–ਬੇਟਾ ! ਮੈਂ ਸਭ ਕੁਝ ਤੇਰੀ ਭਲਾਈ ਲਈ ਕੀਤਾ ਹੈ।

ਭਰਤ–ਮਾਤਾ ਜੀ, ਤੁਸੀਂ ਸਵਾਰਥ ਦੇ ਵਸ ਹੋ ਕੇ ਚੰਗੇ ਬੁਰੇ ਦੀ ਪਹਿਚਾਣ ਵੀ ਨਾ ਕਰ ਸਕੇ। ਮਨੁੱਖ ਇਸ ਦੁਨੀਆਂ ਵਿੱਚ ਸਿਰਫ਼ ਖ਼ੁਸ਼ੀ ਲਈ ਨਹੀਂ ਜੀਉਂਦਾ। ਤੁਸੀਂ ਆਪਣੇ ਆਪ ਨੂੰ ਖ਼ੁਸ਼ ਰਖਣ ਲਈ ਪਰਜਾ ਨੂੰ ਦੁੱਖ ਵਿੱਚ ਪਾ ਦਿੱਤਾ ਹੈ। ਮਹਾਰਾਜ ਦੀ ਜ਼ਿੰਦਗੀ ਦੀ ਕੁਰਬਾਨੀ ਲੈ ਲਈ। ਤੁਸੀਂ ਭਰਾ-ਭਰਾ ਦੇ ਦਿਲ ਨੂੰ ਨਹੀਂ ਪਹਿਚਾਣਿਆ।

ਕੈਕੇਈ–ਭਰਤ, ਅਜੇ ਤੂੰ ਬੱਚਾ ਹੈਂ।

ਭਰਤ–ਮਾਤਾ ਜੀ, ਮੇਰੇ ਤੋਂ ਛੋਟਾ ਬੱਚਾ ਵੀ ਇਹ ਸਮਝ ਸਕਦਾ ਹੈ ਕਿ ਇਹ ਬਹੁਤ ਬੁਰਾ ਹੋਇਆ ਹੈ।

ਕੈਕੇਈ–ਬੇਟਾ, ਜੋ ਕੁਝ ਹੋਣਾ ਸੀ, ਉਹ ਹੋ ਗਿਆ। ਤੂੰ ਧੀਰਜ ਤੋਂ ਕੰਮ ਲੈ।

ਭਰਤ–ਮਾਤਾ ਜੀ, ਦੁੱਖ ਤਾਂ ਇਸ ਗੱਲ ਦਾ ਹੈ ਕਿ ਇੰਨਾ ਸਭ ਕੁਝ ਹੋ ਜਾਣ ਤੇ ਵੀ ਤੁਹਾਡੀ ਇੱਛਾ ਪੂਰੀ ਨਹੀਂ ਹੋ ਸਕਦੀ।

ਕੈਕੇਈ–(ਘਬਰਾਈ ਹੋਈ ਆਵਾਜ਼ ਵਿੱਚ) ਤਾਂ ਕੀ ਤੂੰ ਰਾਜ ਸਿੰਘਾਸਣ ਤੇ ਨਹੀਂ ਬੈਠੇਂਗਾ ?

ਭਰਤ– ਨਹੀਂ ਮਾਤਾ ਜੀ।

ਕੈਕੇਈ—ਇਹ ਮੈਂ ਕੀ ਸੁਣ ਰਹੀ ਹਾਂ !

ਭਰਤ—ਇਕ ਸੱਚੀ, ਪਰ ਦੁੱਖ ਭਰੀ ਗਲ ।

ਕੈਕੇਈ— ਭਰਤ, ਤੂੰ ਹੋਸ਼ ਵਿੱਚ ਬੋਲ ਰਿਹਾ ਹੈਂ ?

ਭਰਤ— ਮਾਤਾ ਜੀ, ਮੈਂ ਜ਼ਿੰਦਗੀ ਵਿੱਚ ਪਹਿਲੀ ਵਾਰੀ ਇੰਨੇ ਹੋਸ਼ ਵਿੱਚ ਆਇਆ ਹਾਂ ।

ਕੈਕੇਈ— (ਰੋਂਦੀ ਹੋਈ) ਭਰਤ !

ਭਰਤ— ਮਾਤਾ ਜੀ, ਜ਼ਿੰਦਗੀ ਦੀ ਇਹ ਸਭ ਤੋਂ ਦਰਦਨਾਕ ਘਟਨਾ ਹੋਈ ਹੈ । ਮਨੁੱਖ ਸੋਚਦਾ ਕੁਝ ਹੈ, ਤੇ ਹੁੰਦਾ ਹੈ ਉਸ ਦੀਆਂ ਉਮੀਦਾਂ ਦੇ ਉਲਟ ।

ਕੈਕੇਈ— ਕੀ ਤੂੰ ਆਪਣੀ ਮਾਂ ਦਾ ਹੁਕਮ ਨਹੀਂ ਮੰਨੇਗਾ ?

ਭਰਤ— ਮਾਤਾ ਜੀ, ਤੁਸੀਂ ਮੈਨੂੰ ਇਕ ਸਖ਼ਤ ਪਰੀਖਿਆ ਵਿੱਚ ਪਾ ਦਿੱਤਾ ਹੈ। ਇਕ ਪਾਸੇ ਭਰਾ ਦਾ ਪਿਆਰ ਹੈ ਤੇ ਦੂਜੇ ਪਾਸੇ ਮਾਤਾ ਦੀ ਆਗਿਆ ਮੰਨਣ ਦਾ ਸਵਾਲ ।

ਕੈਕੇਈ— ਮਾਤਾ ਦਾ ਹੁਕਮ ਮੰਨਣਾ ਤੇਰਾ ਪਹਿਲਾ ਫ਼ਰਜ਼ ਹੈ ।

ਭਰਤ— ਪਰ ਮਾਤਾ ਦਾ ਗ਼ਲਤ ਹੁਕਮ ਮੰਨ ਕੇ ਸਾਰੀ ਪਰਜਾ ਨੂੰ ਦੁੱਖੀ ਕਰਨਾ ਮੇਰਾ ਧਰਮ ਨਹੀਂ ਹੈ ।

ਕੈਕੇਈ— ਭਰਤ !

ਭਰਤ— ਮਾਤਾ ਜੀ, ਤੁਸੀਂ ਮਹਾਰਾਜ ਤੋਂ ਆਪਣੇ ਵਚਨਾਂ ਦਾ ਗ਼ਲਤ ਲਾਭ ਉਠਾਇਆ ਹੈ ।

ਕੈਕੇਈ— ਜੇ ਮੈਂ ਗ਼ਲਤੀ ਕਰ ਰਹੀ ਸੀ ਤਾਂ ਮਹਾਰਾਜ ਨੂੰ ਮੰਨਣਾ ਨਹੀਂ ਚਾਹੀਦਾ ਸੀ ।

ਭਰਤ— ਮਹਾਰਾਜ ਆਪਣੇ ਵਚਨ ਤੋਂ ਪਿਛਾਂਹ ਨਹੀਂ ਹੱਟ ਸਕਦੇ ਸਨ । ਇਹ ਹੀ ਤਾਂ ਉਨ੍ਹਾਂ ਦੀ ਵਡਿਆਈ ਸੀ । ਫੇਰ ਸ੍ਰੀ ਰਾਮ ਇਹੋ ਜਿਹੇ ਹਾਲਾਤ ਪੈਦਾ ਹੀ ਨਾ ਹੋਣ ਦੇਂਦੇ । ਉਹ ਪਰਮੇਸ਼ਰ-ਰੂਪੀ ਮਨੁੱਖ

ਹਨ। ਮਾਤਾ ਜੀ, ਤੁਸੀਂ ਆਪਣੇ ਫ਼ਾਇਦੇ ਲਈ ਸਭ ਕੁਝ ਕੀਤਾ ਹੈ। ਘਰ ਵਿੱਚ ਮੌਜੂਦ ਰੱਬੀ ਤਾਕਤ ਨੂੰ ਨਹੀਂ ਵੇਖਿਆ।

ਕੈਕੇਈ—ਬੇਟਾ, ਤੂੰ ਤੇ ਮੈਨੂੰ ਲਾਜਵਾਬ ਕਰ ਦਿੱਤਾ ਹੈ। ਦੱਸ ਹੁਣ ਮੈਂ ਕੀ ਕਰਾਂ ?

ਭਰਤ— ਮੇਰੀ ਖ਼ੁਸ਼ੀ ਚਾਹੁੰਦੇ ਹੋ ਤਾਂ ਆਪਣੇ ਵਚਨ ਵਾਪਸ ਲੈ ਲਓ।

ਕੈਕੇਈ— ਪਰ ਹੁਣ ਕੀ ਹੋ ਸਕਦਾ ਹੈ। ਮੇਰੀ ਭੁੱਲ ਦਾ ਜੋ ਨਤੀਜਾ ਹੋਣਾ ਸੀ, ਉਹ ਤਾਂ ਹੋ ਚੁਕਿਆ।

ਭਰਤ—ਵੇਖੋ ਮਾਤਾ ਜੀ, ਤੁਹਾਡੀ ਇਕ ਭੁੱਲ ਨੇ ਕਿੰਨੇ ਲੋਕਾਂ ਨੂੰ ਦੁੱਖ ਦਿੱਤਾ ਹੈ। ਕੀ ਮੈਂ ਇਹ ਪੁੱਛ ਸਕਦਾ ਹਾਂ ਕਿ ਰਾਮ ਚੰਦਰ ਜੀ ਦੇ ਰਾਜ ਵਿੱਚ ਤੁਹਾਨੂੰ ਕੀ ਦੁੱਖ ਹੋ ਸਕਦਾ ਸੀ ?

ਕੈਕੇਈ—ਮੈਨੂੰ ਡਰ ਸੀ ਕਿ ਉਹ ਮੇਰੇ ਨਾਲ ਠੀਕ ਸਲੂਕ ਨਹੀਂ ਕਰੇਗਾ।

ਭਰਤ—ਨਹੀਂ, ਕੁਝ ਹੋਰ ਇੱਛਾ ਵੀ ਮਨ ਵਿੱਚ ਸੀ।

ਕੈਕੇਈ—ਹਾਂ, ਮੈਂ ਚਾਹੁੰਦੀ ਸਾਂ ਕਿ ਮੇਰਾ ਪੁੱਤਰ ਰਾਜ ਸਿੰਘਾਸਣ ਦਾ ਅਧਿਕਾਰੀ ਹੋਏ।

ਭਰਤ—ਮੈਨੂੰ ਦੁੱਖ ਹੈ ਕਿ ਤੁਹਾਡੀ ਇਹ ਇੱਛਾ ਪੂਰੀ ਨਹੀਂ ਹੋ ਸਕੇਗੀ।

ਕੈਕੇਈ—ਕੀ ਤੂੰ ਮੇਰੀਆਂ ਉਮੀਦਾਂ ਤੇ ਪਾਣੀ ਫੇਰ ਦੇਏਂਗਾ ?

ਭਰਤ—ਮਾਤਾ ਜੀ, ਹੁਣ ਤਾਂ ਤੁਹਾਨੂੰ ਨਵੀਆਂ ਉਮੀਦਾਂ ਲਾਉਣੀਆਂ ਪੈਣਗੀਆਂ।

ਕੈਕੇਈ—ਪਰ ਇਹ ਸਭ ਕੁਝ ਤੂੰ ਕਿਸ ਤਰ੍ਹਾਂ ਬਦਲ ਸਕੇਂਗਾ ?

ਭਰਤ—ਮੈਂ ਵੀ ਸ੍ਰੀ ਰਾਮ ਚੰਦਰ ਜੀ ਨਾਲ ਬਨਬਾਸ ਨੂੰ ਚਲਾ ਜਾਵਾਂਗਾ।

ਕੈਕੇਈ—ਭਰਤ ! ਬੇਟਾ ਤੂੰ ਕਿਤੇ ਪਾਗਲ ਤੇ ਨਹੀਂ ਹੋ ਗਿਆ ਹੈਂ ?

ਭਰਤ–ਮਾਤਾ ਜੀ, ਤੁਸੀਂ ਸਚਮੁਚ ਮੈਨੂੰ ਪਾਗਲ ਬਣਾ ਦਿੱਤਾ ਹੈ । ਤੁਸੀਂ ਮੇਰੇ ਦੁੱਖ ਦਾ ਅੰਦਾਜ਼ਾ ਨਹੀਂ ਲਗਾ ਸਕਦੇ । ਮੈਂ ਜਦ ਤਕ ਆਪਣੇ ਭਰਾ ਨੂੰ ਅਯੋਧਿਆ ਵਾਪਸ ਨਹੀਂ ਲੈ ਆਵਾਂਗਾ, ਮੈਨੂੰ ਸ਼ਾਂਤੀ ਨਹੀਂ ਮਿਲ ਸਕਦੀ ।

ਕੈਕੇਈ–ਉਹ ਵਾਪਸ ਨਾ ਆਏ ਤਾਂ ?

ਭਰਤ–ਮਾਤਾ ਜੀ, ਜੋ ਕੁਝ ਤੁਸੀਂ ਕੀਤਾ ਹੈ, ਉਹ ਤਾਂ ਸ਼ਾਇਦ ਰਹਿੰਦੀ ਦੁਨੀਆਂ ਤਕ ਧੋਤਾ ਨਾ ਜਾ ਸਕੇ, ਪਰ ਮੈਂ ਆਪਣੇ ਭਰਾ ਦੇ ਪ੍ਰੇਮ ਨੂੰ ਕਲੰਕ ਨਹੀਂ ਲਾਵਾਂਗਾ। ਅਫ਼ਸੋਸ ! ਇਹ ਸਭ ਕਰਨ ਤੋਂ ਪਹਿਲਾਂ ਤੁਸੀਂ ਮੈਨੂੰ ਪੁੱਛ ਲੈਂਦੇ ਤਾਂ ਅਜ ਨਾ ਪਰਜਾ ਦੁਖੀ ਹੁੰਦੀ, ਨਾ ਪਿਤਾ ਜੀ ਦਾ ਸਵਰਗਵਾਸ ਹੁੰਦਾ ਤੇ ਨਾ ਹੀ ਮੈਨੂੰ ਆਪਣੀ ਮਾਂ ਦਾ ਦਿਲ ਦੁਖੀ ਕਰਨ ਦਾ ਮੌਕਾ ਮਿਲਦਾ।

ਕੈਕੇਈ–ਬੇਟਾ, ਸੱਚ ਪੁਛੇਂ ਤਾਂ ਮੈਂ ਆਪ ਹੀ ਬੜਾ ਪਛਤਾ ਰਹੀ ਹਾਂ । ਉਹ ਵੇਲਾ ਹੱਥ ਨਹੀਂ ਆਉਂਦਾ, ਜਦੋਂ ਮੈਂ ਇਹ ਗੱਲ ਮੂੰਹੋਂ ਕੱਢੀ ਸੀ ।

ਭਰਤ–ਮਾਤਾ ਜੀ, ਤੁਸੀਂ ਇਹ ਨਾ ਸੋਚਿਆ ਕਿ ਮੈਂ ਮਰਯਾਦਾ ਤੋਂ ਬਾਹਰ ਕਦੇ ਨਹੀਂ ਜਾ ਸਕਦਾ ਸੀ । ਵੱਡੇ ਭਰਾ ਦੇ ਜੀਉਂਦੇ ਜੀਅ ਮੈਂ ਰਾਜ ਸਿੰਘਾਸਣ ਤੇ ਨਹੀਂ ਬੈਠ ਸਕਦਾ ਸੀ ਤੇ ਫੇਰ ਪਿਤਾ ਜੀ ਦੀ ਇੱਛਾ ਦੇ ਖ਼ਿਲਾਫ਼ ।

ਕੈਕੇਈ–ਓਹ ਬੇਟਾ !...........ਲੇਕਿਨ ਹੁਣ ਮੈਂ ਕੀ ਕਰਾਂ ।

ਭਰਤ–ਮਾਤਾ ਜੀ, ਤੁਸੀਂ ਆਪਣੇ ਕੀਤੇ ਦਾ ਪਛਤਾਵਾ ਕਰੋ । ਮੈਂ ਵੀ ਵੀਰ ਨੂੰ ਵਾਪਸ ਲਿਆਉਣ ਦੀ ਪੂਰੀ ਕੋਸ਼ਿਸ਼ ਕਰਾਂਗਾ ।

(ਦੂਜਾ ਦ੍ਰਿਸ਼)

(ਚਿਤਰ ਕੂਟ)

ਰਾਮਚੰਦਰ–ਵੀਰ ਲਛਮਣ, ਇਹ ਮਿੱਟੀ ਕਿਉਂ ਉਡ ਰਹੀ ਹੈ ?

ਲਛਮਣ–ਵੀਰ ਜੀ, ਇਹ ਤਾਂ ਕੋਈ ਫ਼ੌਜ ਲਗਦੀ ਹੈ।

ਰਾਮਚੰਦਰ–ਇਹ ਕਿਸ ਦੀ ਫ਼ੌਜ ਹੋ ਸਕਦੀ ਹੈ ?

ਲਛਮਣ–ਮੈਨੂੰ ਤਾਂ ਭਰਤ ਦੀ ਫ਼ੌਜ ਲਗਦੀ ਹੈ। ਵੇਖੋ, ਅਗੇ ਉਸ ਦਾ ਰੱਥ ਹੈ।

ਰਾਮਚੰਦਰ–ਹੋ ਸਕਦਾ ਹੈ, ਮਿਲਣ ਆ ਰਿਹਾ ਹੋਏ।

ਲਛਮਣ–ਵੀਰ ਜੀ, ਲੋਕਾਂ ਦਾ ਕਹਿਣਾ ਤਾਂ ਇਹ ਹੈ ਕਿ ਭਰਤ ਦੇ ਕਹਿਣ ਬਿਨਾਂ ਕੈਕੇਈ ਇਸ ਤਰ੍ਹਾਂ ਨਹੀਂ ਕਰ ਸਕਦੀ ਸੀ।

ਰਾਮਚੰਦਰ–ਬਿਲਕੁਲ ਗ਼ਲਤ ਹੈ–ਭਰਤ ਸਾਡਾ ਦੁਸ਼ਮਣ ਨਹੀਂ ਹੈ। ਉਸ ਨੂੰ ਇਸ ਗੱਲ ਦਾ ਪਤਾ ਤਕ ਨਹੀਂ ਸੀ।

ਲਛਮਣ–ਹੋ ਸਕਦਾ ਹੈ, ਪਰ ਲੋਕਾਂ ਦਾ ਇਹ ਹੀ ਖ਼ਿਆਲ ਹੈ।

ਰਾਮਚੰਦਰ–ਮਾਤਾ ਕੈਕੇਈ ਦੇ ਵਤੀਰੇ ਕਰਕੇ ਭਰਤ ਦੇ ਬਾਰੇ ਲੋਕਾਂ ਵਿੱਚ ਇਹ ਸ਼ੱਕ ਪੈਦਾ ਹੋ ਗਿਆ ਹੈ।

ਲਛਮਣ–ਸੱਚ ਝੂਠ ਦਾ ਫ਼ੈਸਲਾ ਹੁਣੇ ਹੋ ਜਾਏਗਾ।

ਰਾਮਚੰਦਰ–ਭਰਤ ਦੇ ਭਰਾਵਾਂ ਲਈ ਪਿਆਰ ਦੇ ਬਾਰੇ ਮੈਨੂੰ ਬਿਲਕੁਲ ਵੀ ਸ਼ੱਕ ਨਹੀਂ।

ਲਛਮਣ–ਪਰ ਮਾਤਾ ਕੈਕੇਈ ਦੇ ਬਾਰੇ ਵਿੱਚ ਲੋਕਾਂ ਦੀ ਰਾਏ ਕੁਝ ਹੋਰ ਹੈ।

ਰਾਮਚੰਦਰ–ਵੀਰ ਲਛਮਣ ! ਤੂੰ ਮਾਂ ਦੇ ਦਿਲ ਨੂੰ ਅਜੇ ਪੂਰੀ ਤਰ੍ਹਾਂ ਨਹੀਂ ਸਮਝਦਾ। ਮੋਹ ਦੇ ਵਸ ਹੋ ਕੇ ਕਦੇ ਕਦੇ ਮਾਂ ਆਪਣੇ ਪੁੱਤਰ ਲਈ ਗ਼ਲਤ ਵਿਚਾਰ ਵੀ ਸੋਚ ਲੈਂਦੀ ਹੈ। ਮੈਨੂੰ ਮਾਤਾ ਕੈਕੇਈ ਤੇ ਜ਼ਰਾ

ਵੀ ਗੁੱਸਾ ਜਾਂ ਗਿਲਾ ਨਹੀਂ । ਜੇ ਮਾਤਾ ਕੌਸ਼ਲਿਆ ਉਨ੍ਹਾਂ ਦੀ ਥਾਂ ਹੁੰਦੇ ਤਾਂ ਹੋ ਸਕਦਾ ਹੈ, ਉਹ ਵੀ ਮੇਰੇ ਲਈ ਇਸੇ ਤਰ੍ਹਾਂ ਕਰਦੇ। ਮਨੁੱਖ ਗ਼ਲਤੀਆਂ ਦਾ ਪੁਤਲਾ ਹੈ।

ਲਛਮਣ–ਇਹ ਤਾਂ ਸੱਚ ਹੈ।

ਰਾਮਚੰਦਰ–ਕੀ ਵੀਰ ਭਰਤ ਖ਼ੁਸ਼ ਨਜ਼ਰ ਆ ਰਿਹਾ ਹੈ?

ਲਛਮਣ–ਥਕਾਵਟ ਕਰ ਕੇ ਕਾਫ਼ੀ ਸੁਸਤ ਨਜ਼ਰ ਆਉਂਦਾ ਹੈ।

ਰਾਮਚੰਦਰ–ਆ, ਜ਼ਰਾ ਅਗੇ ਚਲ ਕੇ ਮਿਲੀਏ ।

(ਥੋੜਾ ਅਗੇ ਜਾ ਕੇ) ਭਰਤ !

ਭਰਤ–ਪਿਆਰੇ ਰਾਮ ! ਵੀਰ ਲਛਮਣ !

(ਰਾਮ ਦੇ ਪੈਰਾਂ ਨੂੰ ਹੱਥ ਲਾਉਣ ਲਈ ਨੀਵਾਂ ਹੁੰਦਾ ਹੈ।)

ਰਾਮਚੰਦਰ–ਵੀਰ, ਮੇਰੇ ਪੈਰਾਂ ਨੂੰ ਹੱਥ ਨਾ ਲਾ, ਮੈਂ ਤਾਂ ਤੇਰਾ ਭਰਾ ਹਾਂ।

(ਉਪਰ ਕਰ ਕੇ ਗੱਲ਼ ਨਾਲ ਲਾਉਂਦੇ ਹਨ ।)

ਭਰਤ–ਤੁਸੀਂ ਬਨਾਂ ਨੂੰ ਜਾਣ ਦੀ ਇੰਨੀ ਜਲਦੀ ਕਿਉਂ ਕੀਤੀ ? ਮੇਰੀ ਉਡੀਕ ਕਿਉਂ ਨਾ ਕੀਤੀ ?

ਰਾਮਚੰਦਰ–ਮੇਰੇ ਲਈ ਇਹ ਹੀ ਠੀਕ ਸੀ। ਇਹ ਦਸ, ਪਿਤਾ ਜੀ ਦਾ ਕੀ ਹਾਲ ਹੈ ?

ਭਰਤ– ਪਿਤਾ ਜੀ ਦਾ ਹਾਲ ! (ਰੋ ਪੈਂਦਾ ਹੈ।) ਵੀਰ, ਪਿਤਾ ਜੀ ਸਾਨੂੰ ਛੱਡ ਕੇ ਚਲੇ ਗਏ ।

ਰਾਮਚੰਦਰ – ਇਹ ਤਾਂ ਬੜੀ ਦੁਖਦਾਈ ਖ਼ਬਰ ਹੈ।

ਲਛਮਣ—(ਭਰਤ ਨੂੰ) ਫੇਰ ਤਾਂ ਤੁਹਾਨੂੰ ਨਹੀਂ ਆਉਣਾ ਚਾਹੀਦਾ ਸੀ।

ਰਾਮਚੰਦਰ– ਇਸ ਦਾ ਤਾਂ ਮਾਤਾ ਕੈਕੇਈ ਨੂੰ ਵੀ ਬੜਾ ਦੁੱਖ ਹੋਇਆ ਹੋਵੇਗਾ ?

ਭਰਤ— ਉਹ ਤਾਂ ਪਹਿਲਾਂ ਹੀ ਪਛਤਾਵੇ ਦੀ ਅੱਗ ਵਿੱਚ ਸੜ ਰਹੇ ਹਨ।

ਰਾਮਚੰਦਰ— ਇਹ ਨਹੀਂ ਹੋਣਾ ਚਾਹੀਦਾ ਸੀ। ਸਭ ਕੁਝ ਹੱਸ ਕੇ ਬਰਦਾਸ਼ਤ ਕਰਨਾ ਚਾਹੀਦਾ ਸੀ। ਮਾਤਾ ਪਿਤਾ ਦਾ ਹੁਕਮ ਮੰਨਣਾ ਬੱਚਿਆਂ ਦਾ ਪਹਿਲਾ ਧਰਮ ਹੈ।

ਭਰਤ— ਜੇ ਤੁਹਾਡਾ ਇਹ ਹੀ ਖਿਆਲ ਹੈ ਤਾਂ ਮੈਂ ਵੀ ਤੁਹਾਡੇ ਨਾਲ ਹੀ ਚਲਾਂਗਾ।

ਰਾਮਚੰਦਰ— ਵੀਰ ਭਰਤ, ਤੂੰ ਮਾਤਾ ਕੈਕੇਈ ਦੀ ਆਗਿਆ ਤੇ ਇੱਛਾ ਦੇ ਵਿਰੁਧ ਚਲ ਰਿਹਾ ਹੈਂ।

ਭਰਤ— ਮੈਂ ਮਾਤਾ ਜੀ ਨੂੰ ਆਪਣੀ ਇੱਛਾ ਬਾਰੇ ਸਮਝਾ ਆਇਆ ਹਾਂ।

ਰਾਮਚੰਦਰ— ਤੇਰੇ ਲਈ ਇਹ ਹੀ ਠੀਕ ਹੈ ਕਿ ਤੂੰ ਮਾਤਾ ਕੈਕੇਈ ਦੀ ਆਗਿਆ ਦੀ ਪਾਲਨਾ ਕਰ। ਉਨ੍ਹਾਂ ਦੀ ਆਤਮਾ ਨੂੰ ਦੁੱਖੀ ਨਾ ਕਰ।

ਭਰਤ— ਉਨ੍ਹਾਂ ਨੇ ਆਪਣਾ ਬਚਨ ਵਾਪਸ ਲੈ ਲਿਆ ਹੈ।

ਰਾਮਚੰਦਰ— ਪਰ ਛੋਟੇ ਭਰਾ, ਕਮਾਨ ਤੋਂ ਛੁਟਿਆ ਤੀਰ ਕਦੇ ਵਾਪਸ ਨਹੀਂ ਹੋ ਸਕਦਾ।

ਭਰਤ— ਸੱਚੇ ਪਿਆਰ ਵਿੱਚ ਬੜੀ ਤਾਕਤ ਹੈ, ਵੀਰ ਜੀ, ਭਗਤ ਪਰਮੇਸ਼ਰ ਨੂੰ ਵੀ ਵਸ ਵਿੱਚ ਕਰ ਲੈਂਦਾ ਹੈ।

ਰਾਮਚੰਦਰ —(ਥੋੜਾ ਹੱਸ ਕੇ) ਵੀਰ ਭਰਤ, ਤੂੰ ਮਾਤਾ ਜੀ ਨੂੰ ਮਜਬੂਰ ਕਰ ਕੇ ਉਨ੍ਹਾਂ ਦੀ ਆਤਮਾ ਨੂੰ ਦੁੱਖ ਦਿੱਤਾ ਹੈ,ਇਹ ਠੀਕ ਨਹੀਂ ਹੋਇਆ।

ਭਰਤ—ਪਰ ਜੋ ਦੁੱਖ ਪਰਜਾ ਦੀ ਆਤਮਾ ਨੂੰ ਹੋ ਰਿਹਾ ਹੈ, ਉਸ ਦੀ ਤਾਂ ਕੋਈ ਹੱਦ ਹੀ ਨਹੀਂ।

ਰਾਮਚੰਦਰ— ਤੇਰੇ ਚੰਗੇ ਸਲੂਕ ਨਾਲ ਪਰਜਾ ਇਹ ਦੁੱਖ ਛੇਤੀ ਹੀ ਭੁਲ ਜਾਏਗੀ।

ਭਰਤ— ਵੀਰ ਜੀ, ਮੈਂ ਕਿਸੇ ਵੀ ਹਾਲਤ ਵਿੱਚ ਤੁਹਾਡੇ ਬਿਨਾ ਵਾਪਸ ਨਹੀਂ ਜਾਵਾਂਗਾ।

ਰਾਮਚੰਦਰ— ਵੀਰ ਭਰਤ, ਜ਼ਿਦ ਨਾ ਕਰ। ਅਸੀਂ ਪਿਤਾ ਜੀ ਦੇ ਦਿੱਤੇ ਹੋਏ ਵਚਨਾਂ ਦਾ ਖ਼ੁਸ਼ੀ ਨਾਲ ਪਾਲ਼ਨ ਕਰ ਰਹੇ ਹਾਂ। ਸਾਡੇ ਦਿਲਾਂ ਵਿੱਚ ਬਿਲਕੁਲ ਵੀ ਗੁੱਸਾ ਜਾਂ ਮੈਲ ਨਹੀਂ।

ਭਰਤ— ਤੁਸੀਂ ਆਗਿਆ ਦਾ ਪਾਲਨ ਕਰ ਦਿੱਤਾ ਹੈ। ਹੁਣ ਵਾਪਸ ਜਾਣਾ ਕੋਈ ਦੋਸ਼ ਵਾਲੀ ਗੱਲ ਨਹੀਂ।

ਰਾਮਚੰਦਰ— ਵੀਰ ਭਰਤ, ਸਾਨੂੰ ਆਪਣੇ ਆਦਰਸ਼ ਤੋਂ ਨਾ ਡਿਗਾਓ। ਸਾਡੀ ਆਤਮਾ ਨੂੰ ਬੜਾ ਕਸ਼ਟ ਹੋਵੇਗਾ।

ਭਰਤ- ਚੰਗਾ ! ਮੈਂ ਤੁਹਾਡੀ ਇੱਛਾ ਦੇ ਸਾਹਮਣੇ ਆਪਣੀ ਹਾਰ ਮੰਨਦਾ ਹਾਂ।

ਰਾਮਚੰਦਰ— ਸਾਡਾ ਆਸ਼ੀਰਵਾਦ ਤੇਰੇ ਨਾਲ ਹੈ। ਜਾ, ਰਾਜ-ਪਰਬੰਧ ਦੀ ਦੇਖ ਭਾਲ ਕਰ।

ਭਰਤ— ਪਰ ਇਹ ਸਭ ਕਰਨ ਦੀ ਮੇਰੇ ਵਿੱਚ ਤਾਕਤ ਨਹੀਂ ਹੈ।

ਰਾਮਚੰਦਰ—ਭਰਤ ! ਤੇਰੇ ਦਿਲ ਵਿੱਚ ਭਰਾ ਲਈ ਪ੍ਰੇਮ ਹੈ, ਉਸ ਦੀ ਸ਼ਲਾਘਾ ਸਾਰਾ ਸੰਸਾਰ ਹਮੇਸ਼ਾ ਕਰੇਗਾ। ਤੇਰੀ ਨੇਕ ਨੀਅਤੀ ਤੇ ਕਦੇ ਕਿਸੇ ਨੂੰ ਜ਼ਰਾ ਵੀ ਸ਼ਕ ਨਹੀਂ ਹੋ ਸਕਦਾ। ਜਜ਼ਬਾਤ ਵਿੱਚ ਆ ਕੇ ਆਪਣੇ ਫ਼ਰਜ਼ ਤੋਂ ਪਿਛੇ ਨਾ ਹੱਟ।

ਭਰਤ—(ਰੋ ਕੇ) ਵੀਰ ਜੀ ! ਮੈਂ ਤੁਹਾਨੂੰ ਦੁੱਖ ਦਿੱਤਾ ਹੈ, ਪਰ ਮੈਂ ਖ਼ਾਲੀ ਹੱਥ ਵਾਪਸ ਨਹੀਂ ਜਾ ਸਕਾਂਗਾ।

ਰਾਮਚੰਦਰ— ਤੇਰੇ ਵਾਪਸ ਨਾ ਜਾਣ ਨਾਲ ਹਾਲਤ ਹੋਰ ਵੀ ਖ਼ਰਾਬ ਹੋ ਜਾਏਗੀ।

ਭਰਤ— ਉਹ ਕਿਸ ਤਰ੍ਹਾਂ ?

ਰਾਮਚੰਦਰ– ਮਾਤਾ ਕੈਕੇਈ ਦੇ ਦੁੱਖਾਂ ਦਾ ਅੰਦਾਜ਼ਾ ਤੂੰ ਨਹੀਂ ਲਗਾ ਸਕਦਾ।

ਭਰਤ– ਮਾਤਾ ਕੌਸ਼ਲਿਆ ਤੇ ਮਾਤਾ ਸੁਮਿਤਰਾ ਨੂੰ ਜੋ ਦੁੱਖ ਹੋਇਆ ਹੈ, ਉਸ ਤੋਂ ਜ਼ਿਆਦਾ ਦੁੱਖ ਮਾਤਾ ਕੈਕੇਈ ਨੂੰ ਨਹੀਂ ਹੋ ਸਕਦਾ। ਚੰਗਾ ਹੋਏ, ਜੇ ਉਨ੍ਹਾਂ ਨੂੰ ਵੀ ਦੂਜੀਆਂ ਮਾਂਵਾਂ ਦੇ ਦੁੱਖ ਦਾ ਅੰਦਾਜ਼ਾ ਹੋ ਜਾਏ। ਅਗੋਂ ਤੋਂ ਉਹ ਆਦਮੀ ਦੇ ਦਿਲ ਨੂੰ ਚੰਗੀ ਤਰ੍ਹਾਂ ਸਮਝ ਸਕਣਗੇ।

ਰਾਮਚੰਦਰ– ਸੁਣ ਭਰਤ ! ਮਾਤਾ ਕੌਸ਼ਲਿਆ ਨੂੰ ਪਤਾ ਹੈ ਕਿ ਮੈਂ ਪਿਤਾ ਜੀ ਦੀ ਆਗਿਆ ਦਾ ਪਾਲਨ ਕਰਨ ਲਈ ਹਸਦੇ ਹੋਏ ਬਨਬਾਸ ਜਾਣਾ ਮੰਨ ਲਿਆ ਹੈ। ਮਾਤਾ ਸੁਮਿਤਰਾ ਨੂੰ ਵੀ ਇਹ ਯਕੀਨ ਹੈ ਕਿ ਲਛਮਣ ਖ਼ੁਸ਼ੀ ਖ਼ੁਸ਼ੀ ਮੇਰਾ ਸਾਥ ਦੇ ਰਿਹਾ ਹੈ, ਪਰ ਮਾਤਾ ਕੈਕੇਈ ਨੂੰ ਹੌਂਸਲਾ ਦੇਣ ਵਾਲਾ ਕੋਈ ਨਹੀਂ ਹੈ।

ਭਰਤ– ਉਨ੍ਹਾਂ ਨੂੰ ਆਪਣੇ ਕੀਤੇ ਦੀ ਸਜ਼ਾ ਮਿਲਣੀ ਹੀ ਚਾਹੀਦੀ ਹੈ।

ਰਾਮਚੰਦਰ– ਪਰਜਾ ਹੋਰ ਵੀ ਦੁੱਖੀ ਹੋਵੇਗੀ। ਵੀਰ ਭਰਤ ! ਪਿਤਾ ਜੀ ਦੀ ਮੌਤ ਦੇ ਭਾਰੀ ਦੁੱਖ ਨੂੰ ਤੂੰ ਹੀ ਜਾ ਕੇ ਘਟਾ ਸਕਦਾ ਹੈਂ। ਚੌਦ੍ਹਾਂ ਸਾਲ ਬੜੀ ਜਲਦੀ ਬੀਤ ਜਾਣਗੇ।

ਲਛਮਣ– ਦੇਖੋ ਵੀਰ ਭਰਤ, ਪਿਤਾ ਜੀ ਦੀ ਆਤਮਾ ਨੂੰ ਸਾਡੇ ਵਾਪਸ ਜਾਣ ਨਾਲ ਬੜਾ ਦੁੱਖ ਹੋਵੇਗਾ। ਇਸ ਲਈ ਤੈਨੂੰ ਫ਼ੌਰਨ ਵਾਪਸ ਚਲੇ ਜਾਣਾ ਚਾਹੀਦਾ ਹੈ।

ਭਰਤ– ਅਯੋਧਿਆ ਵਲ ਮੂੰਹ ਕਰਦੇ ਹੀ ਮੈਨੂੰ ਹਨੇਰਾ ਨਜ਼ਰ ਆਉਂਦਾ ਹੈ, ਉਸ ਪਾਸੇ ਵਲ ਮੇਰੇ ਪੈਰ ਨਹੀਂ ਉਠਦੇ।

ਰਾਮਚੰਦਰ– ਮੇਰੇ ਚੰਗੇ ਵੀਰ, ਤੇਰੇ ਸੱਚੇ ਪਿਆਰ ਦੀ ਰਹਿੰਦੀ ਦੁਨੀਆਂ ਤਕ ਸ਼ਲਾਘਾ ਕੀਤੀ ਜਾਏਗੀ। ਤੇਰੇ ਵਾਪਸ ਜਾਣ ਨਾਲ ਇਸ ਤੇ ਕੋਈ ਦਾਗ਼ ਨਹੀਂ ਲਗਦਾ। ਤੇਰੀ ਮਜਬੂਰੀ ਦਾ ਸਾਰੀ ਪਰਜਾ ਨੂੰ

ਪਤਾ ਹੈ। ਮਾਤਾ ਕੈਕੇਈ ਤੇ ਪਰਜਾ ਲਈ ਤੈਨੂੰ ਆਪਣੇ ਦਿਲ ਨੂੰ ਮਜ਼ਬੂਤ ਕਰਨਾ ਪਵੇਗਾ। ਵਾਪਸ ਜਾ, ਮੇਰੇ ਚੰਗੇ ਵੀਰ।

ਭਰਤ— ਤੁਹਾਡੀ ਆਗਿਆ ਸਿਰ ਮੱਥੇ ਤੇ। ਪਰ ਮੇਰੀ ਇਕ ਬੇਨਤੀ ਮੰਨ ਲਓ।

ਰਾਮਚੰਦਰ— ਐਸੀ ਕਿਹੜੀ ਗੱਲ ਹੈ, ਜਿਹੜੀ ਮੈਂ ਤੇਰੇ ਜਿਹੇ ਭਰਾ ਲਈ ਨਹੀਂ ਕਰ ਸਕਦਾ। ਸਿਰਫ਼ ਇਕ ਵਾਪਸ ਜਾਣ ਦੀ ਗੱਲ ਨਾ ਕਰੀਂ। ਉਹ ਨਾਮੁਮਕਿਨ ਹੈ ਤੇ ਸਾਡੇ ਦੋਹਾਂ ਲਈ ਕਲੰਕ ਵਾਲੀ ਗੱਲ ਹੈ।

ਭਰਤ— ਨਹੀਂ ਨਹੀਂ, ਉਹ ਨਹੀਂ ਹੋਵੇਗੀ।

ਰਾਮਚੰਦਰ— ਤੇਰੀ ਇੱਛਾ ਪੂਰੀ ਕਰਨ ਲਈ ਮੈਂ ਆਪਣੀ ਜਾਨ ਵੀ ਦੇ ਸਕਦਾ ਹਾਂ।



ਭਰਤ— ਤੁਸੀਂ ਆਪਣੀਆਂ ਖੜਾਂਵਾਂ ਮੈਨੂੰ ਦੇ ਦਿਓ।

ਰਾਮਚੰਦਰ—(ਹਸ ਕੇ) ਬਸ, ਇਹ ਤਾਂ ਬੜੀ ਮਾਮੂਲੀ ਜਿਹੀ ਗੱਲ ਹੈ—ਇਹ ਲੈ। ਹੋਰ ਕੁਝ।

ਭਰਤ— ਇਨ੍ਹਾਂ ਖੜਾਵਾਂ ਨੂੰ ਤੁਹਾਡੀ ਨਿਸ਼ਾਨੀ ਮੰਨ ਕੇ ਮੈਂ ਇਨ੍ਹਾਂ ਦੀ ਪੂਜਾ ਕਰਾਂਗਾ। ਤੁਹਾਡੀ ਥਾਂ ਇਨ੍ਹਾਂ ਨੂੰ ਤਖ਼ਤ ਤੇ ਰਖ ਕੇ ਚੌਦਾਂ ਸਾਲ ਆਪਣਾ ਫ਼ਰਜ਼ ਨਿਭਾਉਣ ਦੀ ਕੋਸ਼ਿਸ਼ ਕਰਾਂਗਾ।

ਰਾਮਚੰਦਰ— (ਗਲਾ ਭਰ ਆਉਂਦਾ ਹੈ।) ਵੀਰ ਭਰਤ ! ਤੂੰ ਤਾਂ ਪਿਆਰ ਵਿੱਚ ਪਾਗਲ ਹੋ ਗਿਆ ਹੈਂ।

ਭਰਤ— ਪਾਗਲ ਭਰਾ ਦੀ ਇੱਛਾ ਪੂਰੀ ਹੋਣ ਦਿਓ।

ਰਾਮਚੰਦਰ—(ਗਲੇ ਲਗਾ ਕੇ) ਤੇਰੇ ਜਿਹੇ ਭਰਾ ਦੇ ਹੁੰਦਿਆਂ ਮੈਨੂੰ ਦੁਨੀਆਂ ਵਿੱਚ ਕਿਸੇ ਚੀਜ਼ ਦੀ ਕਮੀ ਨਹੀਂ ਹੋ ਸਕਦੀ। ਤੇਰੇ ਪਿਆਰ ਤੇ ਭਗਤੀ ਦੇ ਸਹਾਰੇ ਮੈਂ ਚੌਦਾਂ ਸਾਲ ਬੜੇ ਆਰਾਮ ਨਾਲ ਬਿਤਾ ਲਵਾਂਗਾ। ਜਾ ਵੀਰ, ਪਰਜਾ ਤੇ ਮਾਂਵਾਂ ਦੀ ਦੇਖ ਭਾਲ ਕਰ। ਮੇਰੀਆਂ ਅਸੀਸਾਂ ਹਮੇਸ਼ਾਂ ਤੇਰੇ ਨਾਲ ਹਨ। ਤੂੰ ਦੁਨੀਆਂ ਦੇ ਸਾਹਮਣੇ ਭਰਾ ਦੇ ਪਿਆਰ ਦੀ ਇਕ ਉਚੀ ਮਿਸਾਲ ਰਖੀ ਹੈ। ਜਾ ਮੇਰੇ ਵੀਰ !

(ਪਰਦਾ ਡਿਗਦਾ ਹੈ।)

—ਹਰਚਰਨ ਸਿਘ

## ਅਭਿਆਸ

I. ਦੱਸੋ ਭਲਾ :—

1. ਰਾਮਚੰਦਰ ਦੇ ਬਨਬਾਸ ਦੇ ਸਮੇਂ ਭਰਤ ਕਿਥੇ ਸੀ ?
2. ਉਸ ਦੀ ਗ਼ੈਰ ਹਾਜ਼ਰੀ ਵਿੱਚ ਅਯੋਧਿਆ ਵਿੱਚ ਕੀ ਕੀ ਘਟਨਾਵਾਂ ਹੋ ਗਈਆਂ ?
3. ਕੈਕੇਈ ਕੀ ਚਾਹੁੰਦੀ ਸੀ ?
4. ਭਰਤ ਰਾਜਾ ਕਿਉਂ ਨਹੀਂ ਬਣਨਾ ਚਾਹੁੰਦਾ ਸੀ ?
5. ਰਾਮਚੰਦਰ ਜੀ ਨੂੰ ਕਿੰਨੇ ਸਾਲ ਦਾ ਬਨਬਾਸ ਹੋਇਆ ?
6. ਉਨ੍ਹਾਂ ਨਾਲ ਕੌਣ ਕੌਣ ਗਿਆ ?

7. ਭਰਤ ਸ੍ਰੀ ਰਾਮਚੰਦਰ ਜੀ ਨੂੰ ਮਿਲਣ ਕਿੱਥੇ ਗਏ ?
8. ਭਰਤ ਨੇ ਆਖ਼ਰ ਕੀ ਬੇਨਤੀ ਕੀਤੀ ?
9. ਉਸ ਨੇ ਰਾਮਚੰਦਰ ਜੀ ਦੀਆਂ ਖੜਾਂਵਾਂ ਕਿਉਂ ਮੰਗੀਆਂ ?
10. ਕੀ ਤੁਸੀਂ ਭਰਤ ਵਰਗੇ ਭਰਾ ਬਣਨਾ ਚਾਹੁੰਦੇ ਹੋ ? ਕੀ ਇਹੋ ਜਿਹੀ ਘਟਨਾ ਅਜ ਦੇ ਯੁਗ ਵਿੱਚ ਹੋ ਸਕਦੀ ਹੈ ?

II. ਵਾਕ ਬਣਾਓ :—

ਬਨਬਾਸ, ਉਮੀਦਾਂ, ਖ਼ਿਲਾਫ਼, ਅੰਗਾਰੇ, ਸਵਾਰਥ, ਕੁਰਬਾਨੀ, ਇੱਛਾ, ਸਿੰਘਾਸਣ, ਦਰਦਨਾਕ, ਪਰੀਖਿਆ, ਲਾਜਵਾਬ, ਸਲੂਕ, ਪਛਤਾਵਾ, ਮਰਿਆਦਾ, ਸੁਸਤ, ਬਰਦਾਸ਼ਤ, ਕਸ਼ਟ, ਅਸ਼ੀਰਵਾਦ, ਸ਼ਲਾਘਾ, ਨਾਮੁਮਕਿਨ ।

III. ਇਸ ਡਰਾਮੇ ਨੂੰ ਆਪਣੀ ਜਮਾਤ ਵਿੱਚ ਖੇਡੋ ।

IV. ਵਿਸਰਾਮ ਚਿੰਨ੍ਹ ਲਗਾਉਣ ਲੱਗਿਆਂ—

(1) ਪ੍ਰਸ਼ਨ ਚਿਨ੍ਹਾਂ ਦੀ ਵਰਤੋਂ ਕਦੋਂ ਤੇ ਕਿੱਥੇ ਹੁੰਦੀ ਹੈ ? ਉਦਾਹਰਣਾਂ ਆਪਣੇ ਪਾਠ ਵਿੱਚੋਂ ਦਿਓ ।

(2) ਪੁੱਠੇ ਕਾਮੇ ਕਿੱਥੇ ਤੇ ਕਦੋਂ ਲਗਾਏ ਜਾਂਦੇ ਹਨ ? ਕੋਈ ਦੋ ਉਦਾਹਰਣਾਂ ਲਿਖੋ ।

(3) ਪੂਰਨ ਵਿਰਾਮ ਕਿੱਥੇ ਲਾਇਆ ਜਾਂਦਾ ਹੈ ?

# ਮੈਂ ਪੰਜਾਬੀ ਸ਼ੇਰ ਜਵਾਨ



ਮੈਂ ਪੰਜਾਬੀ ਸ਼ੇਰ ਜਵਾਨ,
ਸ਼ੇਰ ਜਵਾਨ ਬੜਾ ਬਲਵਾਨ।
ਸਾਵਧਾਨ ਮੈਂ ਹਰਦਮ ਰਹਿੰਦਾ,
ਕਰ ਦਿਖਲਾਵਾਂ ਜੋ ਕੁਝ ਕਹਿੰਦਾ।
ਵੇਖ ਮੇਰਾ ਸਡੋਲ ਸਰੀਰ,
ਥਰ ਥਰ ਕੰਬਣ ਜੱਗ ਦੇ ਬੀਰ।
ਕੰਵਲ ਵਾਂਗ ਹੈ ਨਰਮ ਸੁਭਾਵ,
ਫਿਰ ਵੀ ਹੈ ਜਗ ਤੇ ਪਰਭਾਵ।
ਸਭਿਅਤਾ ਮੇਰੀ ਜਗ ਤੋਂ ਸੁੱਚੀ,
ਸ਼ਾਨ ਹੈ ਮੇਰੀ ਸਭ ਤੋਂ ਉੱਚੀ।

ਧਰਤ ਮੇਰੀ ਸਰ-ਸਬਜ਼ ਹੈ ਸਾਰੀ,
ਜਾਵਾਂ ਮੈਂ ਇਸ ਤੋਂ ਬਲਿਹਾਰੀ।
ਮੈਂ ਹਾਂ 'ਸੀਤਲ' ਸ਼ੇਰ ਜਵਾਨ,
ਸ਼ੇਰ ਜਵਾਨ ਬੜਾ ਬਲਵਾਨ।

—ਧਨਵੰਤ ਸਿੰਘ ਸੀਤਲ

## ਅਭਿਆਸ

I. ਪੰਜਾਬ ਦੇ ਜਵਾਨ ਦੀ ਬਹਾਦਰੀ ਤੇ ਦਸ ਲਾਈਨਾਂ ਇਸ ਕਵਿਤਾ ਦੇ ਅਧਾਰ ਤੇ ਲਿਖੋ।

II. ਅਰਥ ਲਿਖੋ :—

ਜਵਾਨ, ਬਲਵਾਨ, ਸਾਵਧਾਨ, ਸਡੌਲ, ਪਰਭਾਵ, ਸਭਿਅਤਾ, ਸਰਸਬਜ਼, ਬਲਿਹਾਰੀ।

# ਕੋਲੰਬਸ

## ( 1 )

"ਵੀਰ !" ਕ੍ਰਿਸਟੋਫ਼ਰ ਨੇ ਖੱਡੀ ਰੋਕ ਕੇ ਕਿਹਾ, "ਇਹ ਕਪੜਾ ਬੁਣਨ ਦਾ ਕੰਮ ਮੈਨੂੰ ਜ਼ਰਾ ਵੀ ਪਸੰਦ ਨਹੀਂ ।"

"ਪਰ ਤੇਰੀ ਪਸੰਦ ਹੋਣ ਜਾਂ ਨਾ ਹੋਣ ਨਾਲ ਕੀ ਹੋਵੇਗਾ !" ਉਸ ਦੇ ਭਰਾ ਬਾਰਥੋ ਲੋਮੀਓ ਨੇ ਜਵਾਬ ਦਿੱਤਾ, "ਇਹ ਕੰਮ ਤਾਂ ਸਾਨੂੰ ਕਰਨਾ ਹੀ ਪਵੇਗਾ । ਸਾਡੇ ਪਿਤਾ ਵੀ ਇਹ ਕੰਮ ਕਰਦੇ ਹਨ । ਸਾਡੇ ਪਿਤਾ ਦੇ ਪਿਤਾ ਵੀ ਇਹ ਹੀ ਕੰਮ ਕਰਦੇ ਸਨ ਤੇ ਫੇਰ ਉਨ੍ਹਾਂ ਦੇ ਪਿਤਾ ਵੀ ।"

"ਮੈਂ ਸਮਝਦਾ ਹਾਂ ਕਿ ਮੈਂ ਇਸ ਤੋਂ ਚੰਗਾ ਕੰਮ ਕਰ ਸਕਦਾ ਹਾਂ ।" ਕ੍ਰਿਸਟੋਫ਼ਰ ਨੇ ਡੂੰਘੀ ਸੋਚ ਵਿੱਚ ਡੁੱਬੇ ਹੋਏ ਕਿਹਾ, "ਮੈਂ ਕੋਈ ਵੱਡਾ ਕੰਮ ਕਰਨਾ ਚਾਹੁੰਦਾ ਹਾਂ । ਸ਼ਾਇਦ ਮੈਂ ਨਾਈਟ ਬਣਾਂਗਾ ਜਾਂ ਜਹਾਜ਼ ਦਾ ਕਪਤਾਨ ।"

"ਹਾ ਹਾ ਹਾ ਹਾ ਹਾ ।" ਬਾਰਥੋ ਲੋਮੀਓ ਖਿੜਖਿੜ ਕਰ ਕੇ ਹੱਸਿਆ । "ਭਈ ਗੱਲ ਉਹ ਸੋਚਣੀ ਚਾਹੀਦੀ ਹੈ ਜੋ ਹੋ ਸਕਦੀ ਹੋਵੇ । ਕਿੱਥੇ ਅਸੀਂ ਗ਼ਰੀਬ ਜੁਲਾਹੇ ਤੇ ਕਿੱਥੇ ਨਾਈਟ ਤੇ ਕਪਤਾਨ ਬਣਨ ਦੇ ਸੁਫ਼ਨੇ ।"

ਕ੍ਰਿਸਟੋਫ਼ਰ ਕੋਲੰਬਸ ਉਸ ਵਕਤ ਤੇਰ੍ਹਾਂ ਸਾਲ ਦਾ ਸੀ । ਉਹ ਜਨੇਵਾ ਸ਼ਹਿਰ ਵਿੱਚ ਰਹਿੰਦਾ ਸੀ, ਜਿਹੜਾ ਉਨ੍ਹਾਂ ਦਿਨਾਂ ਵਿੱਚ ਵਪਾਰ ਦਾ ਵੱਡਾ ਕੇਂਦਰ ਸੀ । ਉਥੇ ਸਾਰੇ ਦੇਸ਼ਾਂ ਦੇ ਜਹਾਜ਼ ਆਉਂਦੇ ਜਾਂਦੇ

ਸਨ। ਕ੍ਰਿਸਟੋਫ਼ਰ ਦੇ ਪਿਤਾ ਨੇ ਜਦੋਂ ਇਹ ਵੇਖਿਆ ਕਿ ਉਸ ਦਾ ਮਨ ਕਪੜਾ ਬੁਣਨ ਦੇ ਕੰਮ ਵਿੱਚ ਨਹੀਂ ਲਗਦਾ ਤਾਂ ਉਸ ਨੇ ਉਸ ਨੂੰ ਇਕ ਜਹਾਜ਼ ਤੇ ਨੌਕਰ ਰਖਵਾ ਦਿੱਤਾ।

ਕੁਝ ਚਿਰ ਜਹਾਜ਼ ਤੇ ਕੰਮ ਕਰਨ ਦੇ ਬਾਦ ਕ੍ਰਿਸਟੋਫ਼ਰ ਨੇ ਸਮਝ ਲਿਆ ਕਿ ਜੇ ਉਹ ਇਕ ਮਾਮੂਲੀ ਜਹਾਜ਼ੀ ਤੋਂ ਅਗੇ ਵਧਣਾ ਚਾਹੁੰਦਾ ਹੈ ਤਾਂ ਉਸ ਨੂੰ ਕਾਫ਼ੀ ਕੁਝ ਸਿਖਣਾ ਪਵੇਗਾ। ਇਸ ਲਈ ਉਸ ਨੇ ਅਗਲੇ ਛੇ ਸਾਲ ਬੜੀ ਮਿਹਨਤ ਕੀਤੀ ਤੇ ਹਿਸਾਬ, ਜੋਤਸ਼ ਤੇ ਸਾਇੰਸ ਦਾ ਮਨ ਲਾ ਕੇ ਅਧਿਅਨ ਕੀਤਾ।

ਸਿਖਿਆ ਪੂਰੀ ਕਰ ਕੇ ਕ੍ਰਿਸਟੋਫ਼ਰ ਕੋਲੰਬਸ ਇਕ ਜਹਾਜ਼ ਤੇ ਨੌਕਰ ਹੋ ਗਿਆ ਤੇ ਛੇਤੀ ਹੀ ਤਰੱਕੀ ਕਰ ਕੇ ਕਪਤਾਨ ਬਣ ਗਿਆ। ਇਸ ਦੌਰਾਨ ਉਸ ਨੇ ਬਹੁਤ ਸਾਰੀਆਂ ਯਾਤਰਾਵਾਂ ਕੀਤੀਆਂ। ਇਕ ਵਾਰੀ ਉਸ ਦੇ ਜਹਾਜ਼ ਤੇ ਕਿਸੇ ਦੂਜੇ ਜਹਾਜ਼ ਨੇ ਹਮਲਾ ਕਰ ਦਿੱਤਾ। ਕੋਲੰਬਸ ਦਾ ਜਹਾਜ਼ ਡੁੱਬ ਗਿਆ ਤੇ ਉਸ ਦੇ ਸਾਰੇ ਸਾਥੀ ਮਾਰੇ ਗਏ। ਕੋਲੰਬਸ ਸਮੁੰਦਰ ਵਿੱਚ ਕੁੱਦ ਗਿਆ। ਖੁਸ਼ਕਿਸਮਤੀ ਨਾਲ ਉਸ ਨੂੰ ਟੁੱਟੇ ਹੋਏ ਜਹਾਜ਼ ਦਾ ਇਕ ਮਸਤੂਲ ਮਿਲ ਗਿਆ ਤੇ ਉਸ ਦੇ ਸਹਾਰੇ ਤੈਰਦਾ ਹੋਇਆ ਉਹ ਪੁਰਤਗਾਲ ਦੇ ਕਿਨਾਰੇ ਜਾ ਪਹੁੰਚਿਆ।

ਕੋਲੰਬਸ ਹੁਣ ਪੁਰਤਗਾਲ ਵਿੱਚ ਹੀ ਰਹਿਣ ਲੱਗ ਪਿਆ। ਆਪਣੀ ਯੋਗਤਾ ਕਰ ਕੇ ਉਹ ਛੇਤੀ ਹੀ ਵਪਾਰੀਆਂ ਵਿੱਚ ਪਰਸਿਧ ਹੋ ਗਿਆ ਤੇ ਉਸ ਨੂੰ ਕਈ ਜਹਾਜ਼ਾਂ ਤੇ ਕਪਤਾਨ ਬਨਣ ਲਈ ਬੁਲਾਇਆ ਜਾਣ ਲੱਗ ਪਿਆ। ਉਸ ਨੇ ਇਕ ਅਮੀਰ ਲੜਕੀ ਨਾਲ ਵਿਆਹ ਕਰ ਲਿਆ। ਇਕ ਵੱਡਾ ਮਕਾਨ ਲੈ ਲਿਆ ਤੇ ਬੜੇ ਠਾਠ ਨਾਲ ਰਹਿਣ ਲੱਗ ਪਿਆ।

ਕੋਲੰਬਸ ਦੇ ਜ਼ਮਾਨੇ ਵਿੱਚ ਦੁਨੀਆਂ ਦਾ ਮਾਨ-ਚਿਤਰ ਬਹੁਤ ਛੋਟਾ ਸੀ। ਯੂਰਪ ਦੇ ਇਲਾਵਾ ਲੋਕਾਂ ਨੇ ਏਸ਼ੀਆ ਤੇ ਅਫ਼ਰੀਕਾ ਦੇ ਕੁਝ ਦੇਸ਼ਾਂ

ਬਾਰੇ ਸੁਣਿਆ ਹੋਇਆ ਸੀ। ਉਹ ਸਮਝਦੇ ਸਨ ਕਿ ਇਸ ਛੋਟੇ ਜਿਹੇ ਸੰਸਾਰ ਦੇ ਚਾਰੇ ਪਾਸੇ ਸਮੁੰਦਰਾਂ ਦਾ ਪਾਣੀ ਫੈਲਿਆ ਹੋਇਆ ਹੈ। ਉਸ ਦੇ ਪਾਰ ਦੁਨੀਆਂ ਕਿੱਥੇ ਖ਼ਤਮ ਹੋ ਜਾਂਦੀ ਹੈ--ਕੋਈ ਨਹੀਂ ਜਾਣਦਾ ਸੀ। ਜਹਾਜ਼ੀ ਆਪਣੇ ਮਸਤੂਲਾਂ ਵਾਲੇ ਜਹਾਜ਼ ਨੂੰ ਕਿਨਾਰੇ ਤੋਂ ਦੂਰ ਲੈ ਕੇ ਜਾਣ ਦੀ ਹਿੰਮਤ ਨਹੀਂ ਸਨ ਕਰਦੇ। ਉਹ ਸਮਝਦੇ ਸਨ ਕਿ ਖੁਲ੍ਹੇ ਸਮੁੰਦਰਾਂ ਵਿੱਚ ਬੜੇ ਡਰਾਵਣੇ, ਜ਼ਹਿਰੀਲੇ ਤੇ ਆਦਮਖ਼ੋਰ ਜਾਨਵਰ ਰਹਿੰਦੇ ਹਨ। ਤੇ ਜੇ ਕੋਈ ਕਿਨਾਰੇ ਤੋਂ ਦੂਰ ਚਲਾ ਜਾਏ ਤਾਂ ਪਾਣੀ ਦੀਆਂ ਲਹਿਰਾਂ ਉਸ ਨੂੰ ਦੁਨੀਆਂ ਦੇ ਕੋਨੇ ਤੇ ਪਹੁੰਚਾ ਕੇ ਥੱਲੇ ਸੁਟ ਦੇਣਗੀਆਂ।

ਉਨ੍ਹਾਂ ਦਿਨਾਂ ਵਿੱਚ ਹਿੰਦੁਸਤਾਨ ਦਾ ਰੇਸ਼ਮ, ਮਲਮਲ, ਮਸਾਲੇ ਤੇ ਹੋਰ ਕਈ ਦੂਜੀਆਂ ਚੀਜ਼ਾਂ ਥੱਲ ਦੇ ਰਸਤੇ ਯੂਰਪ ਵਿੱਚ ਜਾਂਦੀਆਂ ਸਨ। ਇਨ੍ਹਾਂ ਚੀਜ਼ਾਂ ਦੀ ਬੜੀ ਮੰਗ ਸੀ, ਪਰ ਥੱਲ ਮਾਰਗ ਤੇ ਤੁਰਕਾਂ ਦਾ ਅਧਿਕਾਰ ਸੀ। ਉਹ ਆਪ ਹਿੰਦੁਸਤਾਨ ਤੋਂ ਮਾਲ ਲਿਆਉਂਦੇ ਸਨ ਤੇ ਕਈ ਗੁਣਾ ਲਾਭ ਲੈ ਕੇ ਵੇਚਦੇ ਸਨ। ਯੂਰਪ ਦੇ ਲੋਕ ਇਸ ਕੋਸ਼ਿਸ਼ ਵਿੱਚ ਸਨ ਕਿ ਉਨ੍ਹਾਂ ਨੂੰ ਹਿੰਦੁਸਤਾਨ ਜਾਣ ਦਾ ਕੋਈ ਹੋਰ ਰਸਤਾ ਮਿਲ ਜਾਏ ਤੇ ਉਹ ਹਿੰਦੁਸਤਾਨ ਨਾਲ ਸਿੱਧਾ ਵਪਾਰ ਕਰ ਕੇ ਆਪ ਲਾਭ ਕਮਾਉਣ। ਇਸ ਕੰਮ ਲਈ ਪੁਰਤਗਾਲ ਦੇ ਹਾਕਮ ਬੜੇ ਯਤਨ ਕਰ ਰਹੇ ਸਨ। ਕਈ ਪੁਰਤਗਾਲੀ ਜਹਾਜ਼ ਅਫ਼ਰੀਕਾ ਦੇ ਕਿਨਾਰੇ ਦੇ ਨਾਲ ਨਾਲ ਹੋ ਕੇ ਦੂਰ ਦੱਖਣ ਤਕ ਪਹੁੰਚ ਚੁੱਕੇ ਸਨ।

ਇਟਲੀ ਦੇ ਸਾਇੰਸਦਾਨ ਗੈਲੀਲੀਓ ਦੀਆਂ ਖੋਜਾਂ ਦਾ ਹਾਲ ਪੜ੍ਹ ਕੇ ਕੋਲੰਬਸ ਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਜ਼ਮੀਨ ਸਪਾਟ ਨਹੀਂ, ਗੋਲ ਹੈ ਤੇ ਉਸ ਦਾ ਕੋਈ ਕਿਨਾਰਾ ਨਹੀਂ, ਜਿਥੇ ਪਹੁੰਚ ਕੇ ਆਦਮੀ ਡਿੱਗ ਪਵੇ। ਜੇ ਜ਼ਮੀਨ ਗੋਲ ਹੈ ਤਾਂ ਆਦਮੀ ਪੱਛਮ ਵਲ ਚਲ ਕੇ ਪੂਰਬ ਵਲ ਹਿੰਦੁਸਤਾਨ ਪਹੁੰਚ ਸਕਦਾ ਹੈ। ਇਸ ਸਿਧਾਂਤ ਨੂੰ ਅਮਲੀ ਰੂਪ ਦੇਣ ਲਈ ਕੋਲੰਬਸ ਨੇ ਪੁਰਤਗਾਲ ਦੇ ਬਾਦਸ਼ਾਹ ਨੂੰ ਮਿਲਣਾ ਚਾਹਿਆ, ਪਰ ਜਿਨ੍ਹਾਂ ਨਵਾਬਾਂ ਦੇ ਰਾਹੀਂ ਉਸ ਨੇ ਬਾਦਸ਼ਾਹ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ, ਉਹ

ਬੜੇ ਸਵਾਰਥੀ ਤੇ ਨੀਚ ਸਨ। ਉਹ ਕੋਲੰਬਸ ਨੂੰ ਕੈਦ ਕਰਨ ਦੀ ਸੋਚਣ ਲੱਗੇ, ਤਾਂ ਜੋ ਉਹ ਬਾਦਸ਼ਾਹ ਨੂੰ ਕਹਿ ਸਕਣ ਕਿ ਇਹ ਯੋਜਨਾ ਉਨ੍ਹਾਂ ਦੀ ਆਪਣੀ ਹੈ। ਸੰਜੋਗ ਨਾਲ ਕੋਲੰਬਸ ਨੂੰ ਇਸ ਗੱਲ ਦੀ ਖ਼ਬਰ ਮਿਲ ਗਈ ਤੇ ਉਹ ਪੁਰਤਗਾਲ ਤੋਂ ਭਜ ਕੇ ਸਪੇਨ ਜਾਣ ਵਿੱਚ ਕਾਮਯਾਬ ਹੋ ਗਿਆ।

ਸਪੇਨ ਦੀ ਮਹਾਰਾਣੀ ਆਈਜ਼ਾਬੇਲਾ ਨੇ ਕੋਲੰਬਸ ਦੀ ਯੋਜਨਾ ਨੂੰ ਬੜੇ ਧਿਆਨ ਨਾਲ ਸੁਣਿਆ, ਪਰ ਦੂਜੇ ਮਾਹਿਰਾਂ ਦੀ ਸਲਾਹ ਲੈਣ ਲਈ ਉਸ ਨੇ ਕੋਲੰਬਸ ਨੂੰ ਆਪਣੇ ਵਿਦਵਾਨਾਂ ਕੋਲ ਭੇਜਿਆ। ਵਿਦਵਾਨਾਂ ਨੇ ਕੋਲੰਬਸ ਦੀ ਯੋਜਨਾ ਤੇ ਕਈ ਇਤਰਾਜ਼ ਕੀਤੇ– ਬਾਈਬਲ ਵਿੱਚ ਕਿਥੇ ਲਿਖਿਆ ਹੈ ਕਿ ਜ਼ਮੀਨ ਗੋਲ ਹੈ? ਇਹ ਸਿਧਾਂਤ ਬਿਲਕੁਲ ਧਰਮ ਦੇ ਵਿਰੁਧ ਹੈ। ਜੇ ਇਹ ਮੰਨ ਵੀ ਲਿਆ ਜਾਏ ਕਿ ਜ਼ਮੀਨ ਗੋਲ ਹੈ ਤਾਂ ਜ਼ਮੀਨ ਦੇ ਦੂਜੇ ਪਾਸੇ ਲੋਕ ਕਿਵੇਂ ਰਹਿ ਸਕਦੇ ਹਨ? ਕੀ ਉਹ ਸਿਰ ਦੇ ਭਾਰ ਚਲਦੇ ਹਨ ? ਕੀ ਉਹ ਡਿੱਗ ਨਹੀਂ ਪੈਣਗੇ ?

ਕੋਲੰਬਸ ਉਨ੍ਹਾਂ ਦੀ ਤਸੱਲੀ ਨਾ ਕਰਵਾ ਸਕਿਆ ਤੇ ਵਿਦਵਾਨਾਂ ਨੇ ਮਹਾਰਾਣੀ ਨੂੰ ਲਿਖ ਭੇਜਿਆ ਕਿ ਇਹ ਯੋਜਨਾ ਮੰਨਣ ਯੋਗ ਨਹੀਂ। ਫੇਰ ਵੀ ਮਹਾਰਾਣੀ ਨੇ ਕੋਲੰਬਸ ਦੀ ਮਦਦ ਕਰਨਾ ਮੰਨ ਲਿਆ ਤੇ ਉਸ ਨੂੰ ਤਿੰਨ ਜਹਾਜ਼ ਦਿਵਾ ਦਿੱਤੇ। ਜਹਾਜ਼ ਤਾਂ ਮਿਲ ਗਏ, ਪਰ ਹੁਣ ਜਹਾਜ਼ੀ ਮਿਲਣਾ ਮੁਸ਼ਕਲ ਸੀ।

ਇਸ ਡਰਾਵਣੀ ਯਾਤਰਾ ਤੇ ਜਾਣ ਲਈ ਕੋਈ ਵੀ ਤਿਆਰ ਨਹੀਂ ਸੀ। ਸਭ ਕਹਿੰਦੇ ਸਨ ਕਿ ਦੁਨੀਆਂ ਦੇ ਸਿਰੇ ਤੇ ਪਹੁੰਚ ਕੇ ਡਿੱਗ ਪਵਾਂਗੇ ਜਾਂ ਪਤਾ ਨਹੀਂ, ਖੁਲੇ ਸਮੁੰਦਰ ਵਿੱਚ ਅਗੇ ਉਨ੍ਹਾਂ ਨੂੰ ਕਿਸ ਕਿਸ ਮੁਸੀਬਤ ਦਾ ਮੁਕਾਬਲਾ ਕਰਨਾ ਪਏ। ਕੋਲੰਬਸ ਨੇ ਬੜੀ ਮੁਸ਼ਕਲ ਨਾਲ ਕੈਦੀਆਂ ਨੂੰ ਨਾਲ ਚਲਣ ਲਈ ਤਿਆਰ ਕੀਤਾ। ਆਖ਼ਰ ਉਹ ਤਿੰਨ ਜਹਾਜ਼ਾਂ ਤੇ 88 ਆਦਮੀਆਂ ਨੂੰ ਲੈ ਕੇ 13 ਅਗਸਤ 14[illegible]2 ਦੇ ਦਿਨ ਆਪਣੀ ਯਾਤਰਾ ਤੇ ਚਲ ਪਿਆ।

## ਅਭਿਆਸ

I. ਦੱਸੋ ਭਲਾ :—

1. ਕੋਲੰਬਸ ਕੌਣ ਸੀ ?
2. ਯੂਰਪ ਦੇ ਲੋਕ ਹਿੰਦੁਸਤਾਨ ਨਾਲ ਕਿਉਂ ਵਪਾਰ ਕਰਨਾ ਚਾਹੁੰਦੇ ਸਨ ?
3. ਹਿੰਦੁਸਤਾਨ ਨਾਲ ਵਪਾਰ ਕਰਨ ਵਿੱਚ ਉਨ੍ਹਾਂ ਨੂੰ ਕੀ ਮੁਸ਼ਕਲਾਂ ਸਨ ?
4. ਕੋਲੰਬਸ ਦੀ ਕੀ ਯੋਜਨਾ ਸੀ ?
5. ਕੋਲੰਬਸ ਨੂੰ ਪੁਰਤਗਾਲ ਤੋਂ ਕਿਉਂ ਭੱਜਣਾ ਪਿਆ ?
6. ਸਪੇਨ ਦੇ ਵਿਦਵਾਨਾਂ ਨੇ ਕੋਲੰਬਸ ਦੀਆਂ ਯੋਜਨਾਵਾਂ ਤੇ ਕੀ ਕੀ ਇਤਰਾਜ਼ ਕੀਤੇ ?
7. ਕੋਲੰਬਸ ਨਾਲ ਯਾਤਰਾ ਤੇ ਜਾਣ ਲਈ ਯਾਤਰੀ ਕਿਉਂ ਤਿਆਰ ਨਹੀਂ ਸਨ ?
8. ਕੋਲੰਬਸ ਕਦੋਂ ਯਾਤਰਾ ਤੇ ਰਵਾਨਾ ਹੋਇਆ ?

II. ਵਾਕ ਬਣਾਓ :—

ਖੱਡੀ, ਪਸੰਦ, ਨਾਈਟ, ਅਧਿਯਨ, ਤਰੱਕੀ, ਖ਼ੁਸ਼ਕਿਸਮਤੀ, ਯੋਗਤਾ, ਮਸਤੂਲ, ਮਾਨਚਿਤਰ, ਆਦਮਖ਼ੋਰ, ਤਸੱਲੀ, ਮੁਸੀਬਤ ।

III. 1. ਕਿਰਿਆ ਕਿਸ ਨੂੰ ਕਹਿੰਦੇ ਹਨ ? ਕਿਰਿਆ ਵਿਸ਼ੇਸ਼ਣ ਕਿਸ ਨੂੰ ਕਹਿੰਦੇ ਹਨ ? ਇਨ੍ਹਾਂ ਦੋਹਾਂ ਦੀਆਂ ਉਦਾਹਰਣਾਂ ਆਪਣੇ ਪਾਠ ਵਿੱਚੋਂ ਚੁਣੋ ।

2. ਇਨ੍ਹਾਂ ਸ਼ਬਦ-ਜੋੜਿਆਂ ਨੂੰ ਵਾਕਾਂ ਵਿੱਚ ਇਸ ਤਰ੍ਹਾਂ ਵਰਤੋ ਕਿ ਇਨ੍ਹਾਂ ਦੇ ਅਰਥ ਸਪੱਸ਼ਟ ਹੋ ਜਾਣ—

ਅਸਤ, ਅਸੱਤ; ਵਰ, ਵੱਰ; ਉਣ, ਉਨ; ਪੂੰਜੀ,ਪੂੰਝੀ ।

# ਕੋਲੰਬਸ

## ( 2 )

ਕੋਲੰਬਸ ਦੇ ਜਹਾਜ਼ ਦਿਨ ਰਾਤ ਚਲਦੇ ਰਹੇ । ਇਕ ਮਹੀਨਾ ਬੀਤ ਗਿਆ, ਪਰ ਜ਼ਮੀਨ ਦਾ ਕੋਈ ਨਿਸ਼ਾਨ ਨਜ਼ਰ ਨਹੀਂ ਆ ਰਿਹਾ ਸੀ। ਜਹਾਜ਼ੀ ਸ਼ਿਕਾਇਤ ਕਰਨ ਲੱਗੇ। ਉਹ ਵਾਪਸ ਆਪਣੇ ਘਰਾਂ ਨੂੰ ਜਾਣਾ ਚਾਹੁੰਦੇ ਸਨ। ਹਰ ਰੋਜ਼ ਕੋਲੰਬਸ ਉਨ੍ਹਾਂ ਨੂੰ ਹੌਂਸਲਾ ਦੇ ਕੇ ਅਗੇ ਚਲਣ ਲਈ ਮਨਾਉਂਦਾ। ਇਸ ਤਰ੍ਹਾਂ ਕਈ ਦਿਨ ਹੋਰ ਬੀਤ ਗਏ। ਆਖ਼ਰ ਜਹਾਜ਼ੀ ਹਿੰਮਤ ਹਾਰ ਗਏ ਤੇ ਉਹ ਖੁਲ੍ਹੀ ਬਗ਼ਾਵਤ ਕਰਨ ਲੱਗੇ। ਇਕ ਸ਼ਰਾਰਤੀ ਜਹਾਜ਼ੀ ਨੇ ਕਿਹਾ, "ਕੋਲੰਬਸ ਨਹੀਂ ਮੰਨੇਗਾ ਤਾਂ ਮੈਂ ਉਸ ਨੂੰ ਆਪਣੇ ਛੁਰੇ ਨਾਲ ਮਾਰ ਕੇ ਸਮੁੰਦਰ ਵਿੱਚ ਸੁੱਟ ਦਿਆਂਗਾ।" ਉਹ ਸਭ ਸ਼ੋਰ ਮਚਾਂਦੇ ਤੇ ਨਾਅਰੇ ਲਾਉਂਦੇ ਕੋਲੰਬਸ ਕੋਲ ਗਏ ਤੇ ਉਸ ਨੂੰ ਘੇਰ ਕੇ ਖੜੇ ਹੋ ਗਏ।

ਕੋਲੰਬਸ ਨੇ ਬੜੀ ਹਿੰਮਤ ਨਾਲ ਕਿਹਾ, "ਤੁਸੀਂ ਲੋਕ ਇੰਨੇ ਦੁੱਖ ਉਠਾ ਕੇ ਇਥੇ ਤਕ ਆਏ ਹੋ। ਤੁਸੀਂ ਪਹਿਲੇ ਮਨੁੱਖ ਹੋ ਜੋ ਸਮੁੰਦਰ ਦੇ ਰਸਤੇ ਉਸ ਅਦਭੁਤ ਦੇਸ ਵੱਲ ਜਾ ਰਹੇ ਹੋ, ਜਿਸ ਦੀ ਧਰਤੀ ਸੋਨਾ ਉਗਲਦੀ ਹੈ, ਜਿਸ ਦੇ ਕਿਨਾਰਿਆਂ ਤੇ ਹੀਰੇ ਜਵਾਹਰਾਤ ਪਏ ਰਹਿੰਦੇ ਹਨ ਤੇ ਕੋਈ ਚੁੱਕਦਾ ਨਹੀਂ। ਜਿਥੇ ਰੇਸ਼ਮ ਦੇ ਥਾਨ ਕੌਡੀਆਂ ਦੇ ਭਾਅ ਵਿਕਦੇ ਹਨ। ਹੁਣ ਜਦੋਂ ਤੁਸੀਂ ਉਸ ਦੇਸ ਦੇ ਨੇੜੇ ਪਹੁੰਚ ਚੁੱਕੇ ਹੋ ਤੇ ਸਫ਼ਲਤਾ ਤੁਹਾਡੇ ਕਦਮਾਂ ਵਿੱਚ ਹੈ ਤਾਂ ਕੀ ਉਨ੍ਹਾਂ ਸਭ ਦੁਰਲਭ ਚੀਜ਼ਾਂ ਨੂੰ ਛੱਡ ਕੇ ਭੱਜ ਜਾਉਗੇ? ਕੀ ਸਪੇਨ ਦੇ ਲੋਕ ਤੁਹਾਡਾ ਮਜ਼ਾਕ ਨਾ ਉਡਾਉਣਗੇ? ਕੀ ਤੁਹਾਡੀਆਂ ਪਤਨੀਆਂ ਤੁਹਾਨੂੰ ਬੁਜ਼ਦਿਲ ਤੇ ਨਿਕੰਮਾ ਨਹੀਂ ਕਹਿਣਗੀਆਂ?"

ਨਾਅਰੇ ਬੰਦ ਹੋ ਗਏ। ਤਲਵਾਰਾਂ ਵਾਪਸ ਮਿਆਨਾਂ ਵਿੱਚ ਚਲੀਆਂ ਗਈਆਂ। ਬਗ਼ਾਵਤੀ ਜਹਾਜ਼ੀ ਸਿਰ ਨੀਵਾਂ ਪਾ ਕੇ ਵਾਪਸ ਚਲ ਪਏ। ਕੋਲੰਬਸ ਨੇ ਉਨ੍ਹਾਂ ਦੀਆਂ ਕੋਮਲ ਭਾਵਨਾਵਾਂ ਨੂੰ ਉਭਾਰ ਦਿੱਤਾ। ਆਖ਼ਰ ਇਕ ਨੇ ਹਿੰਮਤ ਕਰ ਕੇ ਪੁਛਿਆ, "ਅਸੀਂ ਹੋਰ ਕਿੰਨੇ ਦਿਨ ਸਫ਼ਰ ਕਰਨਾ

ਹੈ, ਸਾਨੂੰ ਇਹ ਪਤਾ ਲੱਗਣਾ ਚਾਹੀਦਾ ਹੈ।"

ਕੋਲੰਬਸ ਨੇ ਕਿਹਾ, "ਆਪਣੇ ਨਕਸ਼ਿਆਂ ਦੇ ਮੁਤਾਬਕ ਮੈਨੂੰ ਵਿਸ਼ਵਾਸ ਹੈ ਕਿ ਅਸੀਂ ਤਿੰਨ ਦਿਨਾਂ ਦੇ ਅੰਦਰ ਹਿੰਦੁਸਤਾਨ ਦੇ ਕਿਨਾਰੇ ਜਾ ਉਤਰਾਂਗੇ।"

ਕੋਲੰਬਸ ਨੇ ਤਿੰਨ ਦਿਨਾਂ ਦੀ ਮੋਹਲਤ ਤਾਂ ਲੈ ਲਈ, ਪਰ ਉਸ ਦਾ ਦਿਲ ਬੜਾ ਬੇਚੈਨ ਸੀ। ਜੇ ਤਿੰਨ ਦਿਨਾਂ ਤਕ ਜ਼ਮੀਨ ਨਾ ਦਿੱਸੀ ਤਾਂ ਕੀ ਹੋਵੇਗਾ? ਉਸ ਨੇ ਕੁਰਸੀ ਮੰਗਵਾਈ ਤੇ ਜਹਾਜ਼ ਦੀ ਸਭ ਤੋਂ ਉਚੀ ਜਗ੍ਹਾ ਤੇ ਚੜ੍ਹ ਕੇ ਬੈਠ ਗਿਆ। ਉਹ ਦੋ ਦਿਨ ਤੇ ਦੋ ਰਾਤਾਂ ਲਗਾਤਾਰ ਟਕਟਕੀ ਲਾਏ ਉਥੇ ਹੀ ਬੈਠਾ ਰਿਹਾ। ਆਖ਼ਰ ਤੀਜੇ ਦਿਨ ਇਕ ਪੰਛੀ ਜਹਾਜ਼ ਦੇ ਮਸਤੂਲ ਨਾਲ ਟਕਰਾ ਕੇ ਥੱਲੇ ਡਿੱਗਿਆ। ਇਹ ਜ਼ਮੀਨ ਨੇੜੇ ਹੋਣ ਦੀ ਨਿਸ਼ਾਨੀ ਸੀ। ਫੇਰ ਕੁਝ ਦਰਖ਼ਤਾਂ ਦੀਆਂ ਟਹਿਣੀਆਂ ਰੁੜ੍ਹਦੀਆਂ ਹੋਈਆਂ ਨਜ਼ਰ ਆਈਆਂ ਤੇ ਇਕ ਲਕੜੀ ਦਾ ਫੱਟਾ ਮਿਲਿਆ, ਜਿਸ ਤੇ ਕੁਝ ਅਜੀਬ ਜਿਹੀਆਂ ਤਸਵੀਰਾਂ ਬਣੀਆਂ ਹੋਈਆਂ ਸਨ। 7 ਅਕਤੂਬਰ ਦੀ ਰਾਤ ਨੂੰ ਕੋਲੰਬਸ ਨੇ ਸਾਹਮਣੇ ਰੋਸ਼ਨੀ ਵੇਖੀ ਤੇ ਆਖ਼ਰ 12 ਅਕਤੂਬਰ ਦੇ ਦਿਨ ਪੂਰੇ ਦੋ ਮਹੀਨਿਆਂ ਦੀ ਯਾਤਰਾ ਦੇ ਬਾਦ ਜਹਾਜ਼ ਇਕ ਟਾਪੂ ਵਿੱਚ ਜਾ ਪਹੁੰਚਿਆ।

ਕੋਲੰਬਸ ਨੇ ਆਪਣੇ ਸਭ ਤੋਂ ਵਧੀਆ ਕਪੜੇ ਪਾਏ। ਥੱਲੇ ਉਤਰ ਕੇ ਉਸ ਨੇ ਸਭ ਤੋਂ ਪਹਿਲਾਂ ਪਰਮਾਤਮਾ ਦਾ ਧੰਨਵਾਦ ਕੀਤਾ ਤੇ ਫੇਰ ਸਪੇਨ ਦਾ ਰਾਸ਼ਟਰੀ ਝੰਡਾ ਕਿਨਾਰੇ ਤੇ ਗੱਡ ਦਿੱਤਾ। ਉਨ੍ਹਾਂ ਨੂੰ ਵੇਖ ਕੇ ਉਸ ਟਾਪੂ ਦੇ ਨਿਵਾਸੀ ਇਕੱਠੇ ਹੋਣ ਲੱਗੇ। ਉਹ ਲਗਭਗ ਨੰਗੇ ਹੀ ਸਨ ਤੇ ਉਨ੍ਹਾਂ ਨੇ ਆਪਣੇ ਸਰੀਰਾਂ ਤੇ ਲਾਲ ਰੰਗ ਮਲਿਆ ਹੋਇਆ ਸੀ। ਕੋਲੰਬਸ ਨੇ ਉਨ੍ਹਾਂ ਨੂੰ ਹਿੰਦੁਸਤਾਨੀ ਸਮਝ ਕੇ ਰੈਡ-ਇੰਡੀਅਨ ਅਰਥਾਤ ਲਾਲ ਹਿੰਦੁਸਤਾਨੀ ਨਾਂ ਦਿੱਤਾ।

ਕੋਲੰਬਸ ਦੇ ਸਾਥੀਆਂ ਨੇ ਉਨ੍ਹਾਂ ਨੂੰ ਇਸ਼ਾਰਿਆਂ ਨਾਲ ਸਮਝਾਇਆ, ਤੇ ਉਹ ਉਨ੍ਹਾਂ ਦੇ ਖਾਣ ਲਈ ਤਾੜ ਦੇ ਪੱਤਿਆਂ ਤੇ ਫਲ ਰੱਖ ਕੇ ਲੈ ਆਏ।



ਉਹ ਕੇਲੇ, ਅਨਾਨਾਸ ਤੇ ਹੋਰ ਕਈ ਰਸ ਵਾਲੇ ਸੁਆਦੀ ਫਲ ਲਿਆਏ, ਜਿਹੜੇ ਯੂਰਪ ਵਾਸੀਆਂ ਨੇ ਪਹਿਲਾਂ ਕਦੇ ਨਹੀਂ ਚੱਖੇ ਸਨ।

ਕੋਲੰਬਸ ਨੇ ਅਗਲੇ ਕੁਝ ਮਹੀਨੇ ਉਥੇ ਰਹਿ ਕੇ ਦੂਜੇ ਟਾਪੂਆਂ ਦੀ ਖੋਜ ਕੀਤੀ। ਨਾਵਿਕ ਸੋਨੇ ਤੇ ਹੀਰਿਆਂ ਲਈ ਉਤਸੁਕ ਹੋ ਰਹੇ ਸਨ, ਪਰ ਉਥੇ ਨਾ ਤਾਂ ਸੋਨਾ ਨਜ਼ਰ ਆਉਂਦਾ ਸੀ ਤੇ ਨਾ ਕੀਮਤੀ ਰੇਸ਼ਮ ਪਾਏ ਹੋਏ ਹਿੰਦੁਸਤਾਨੀ। ਆਖ਼ਰ ਰੈਡ ਇੰਡੀਅਨ ਲੋਕਾਂ ਦੀ ਮਦਦ ਨਾਲ ਉਨ੍ਹਾਂ ਨੇ ਸੋਨੇ ਦਾ ਟਾਪੂ ਢੂੰਢ ਲਿਆ। ਉਥੋਂ ਦੇ ਜੰਗਲੀ ਲੋਕਾਂ ਨੂੰ ਘੁੰਗਰੂ, ਕੱਚ ਦੀਆਂ ਚੂੜੀਆਂ ਤੇ ਸ਼ੀਸ਼ੇ ਦੇ ਬਰਤਨ ਦੇ ਕੇ ਨਾਵਿਕਾਂ ਨੇ ਅਨਗਿਣਤ ਮਾਤਰਾ ਵਿੱਚ ਸੋਨਾ ਲੈ ਲਿਆ। ਅਸਲ ਵਿੱਚ ਰੈਡ ਇੰਡੀਅਨ ਲੋਕਾਂ ਵਿੱਚ ਸੋਨੇ ਦਾ ਕੋਈ ਮਹੱਤਵ ਨਹੀਂ ਸੀ। ਉਹ ਸੋਨੇ ਦੀ ਬਜਾਏ ਘੁੰਗਰੂ, ਕੌਡੀਆਂ ਤੇ

ਸਿੱਪੀਆਂ ਜ਼ਿਆਦਾ ਪਸੰਦ ਕਰਦੇ ਸਨ ਤੇ ਉਨ੍ਹਾਂ ਦੇ ਬਣੇ ਗਹਿਣੇ ਬੜੇ ਸ਼ੌਕ ਨਾਲ ਪਾਉਂਦੇ ਸਨ।

ਖੋਜ ਦੀਆਂ ਯਾਤਰਾਵਾਂ ਦੇ ਦੌਰਾਨ ਸਭ ਤੋਂ ਵੱਡਾ ਜਹਾਜ਼ ਪੱਥਰਾਂ ਨਾਲ ਟਕਰਾ ਕੇ ਚੂਰ ਚੂਰ ਹੋ ਗਿਆ। ਮਜਬੂਰ ਹੋ ਕੇ ਕੋਲੰਬਸ ਨੇ ਆਪਣੇ ਕੁਝ ਸਾਥੀਆਂ ਨੂੰ ਉਥੇ ਹੀ ਛੱਡਿਆ ਤੇ ਆਪ ਬਾਕੀ ਦੋਹਾਂ ਜਹਾਜ਼ਾਂ ਨੂੰ ਨਾਲ ਲੈ ਕੇ ਵਾਪਸ ਚਲਾ ਗਿਆ।

ਸਪੇਨ ਪਹੁੰਚਣ ਤੇ ਕੋਲੰਬਸ ਦਾ ਰਾਜਸੀ ਸਵਾਗਤ ਕੀਤਾ ਗਿਆ। ਬੰਦਰਗਾਹ ਤੋਂ ਲੈ ਕੇ ਸ਼ਾਹੀ ਮਹੱਲ ਤਕ ਸੜਕਾਂ ਤੇ ਲੋਕਾਂ ਦੀ ਬੇਹੱਦ ਭੀੜ ਸੀ। ਕੋਲੰਬਸ ਦੀ ਜੈ ਜੈ ਕਾਰ ਦੇ ਨਾਅਰੇ ਲੱਗ ਰਹੇ ਸਨ।

ਟਾਪੂਆਂ ਤੋਂ ਜੋ ਤੋਹਫ਼ੇ ਕੋਲੰਬਸ ਲਿਆਇਆ ਸੀ–ਹੀਰੇ, ਸੋਨਾ, ਤੋਤੇ ਤੇ ਹੋਰ ਕਈ ਅਦਭੁਤ ਚੀਜ਼ਾਂ--ਉਨ੍ਹਾਂ ਨੂੰ ਇਕ ਉੱਚੀ ਜਗ੍ਹਾ ਤੇ ਰਖਿਆ ਗਿਆ। ਅਗੇ ਅਗੇ ਪੰਜ ਰੈਡ ਇੰਡੀਅਨ ਸਨ, ਜਿਨ੍ਹਾਂ ਨੇ ਆਪਣੇ ਲਾਲ ਸਰੀਰਾਂ ਨੂੰ ਖ਼ੂਬ ਸਜਾਇਆ ਹੋਇਆ ਸੀ ਤੇ ਸਿਰਾਂ ਤੇ ਪਰਾਂ ਦੇ ਮੁੱਕਟ ਪਾਏ ਹੋਏ ਸਨ। ਆਖ਼ਰ ਇਹ ਜਲੂਸ ਚਲਦਾ ਹੋਇਆ ਰਾਜ ਭਵਨ ਜਾ ਪਹੁੰਚਿਆ। ਰਾਜੇ ਤੇ ਰਾਣੀ ਨੇ ਕੋਲੰਬਸ ਨੂੰ ਸਾਹਮਣੇ ਬਿਠਾ ਕੇ ਸਾਰਾ ਹਾਲ ਸੁਣਿਆ। ਮਹਾਰਾਣੀ ਨੇ ਕੋਲੰਬਸ ਨੂੰ ਜਹਾਜ਼ਾਂ ਦਾ ਸੈਨਾਪਤੀ ਬਣਾ ਦਿੱਤਾ। ਉਸ ਨੇ ਜਿੰਨੇ ਟਾਪੂਆਂ ਦੀ ਖੋਜ ਕੀਤੀ ਸੀ, ਉਨ੍ਹਾਂ ਸਾਰਿਆਂ ਦਾ ਉਸ ਨੂੰ ਗਵਰਨਰ ਬਣਾ ਦਿੱਤਾ ਤੇ ਉਸ ਨੂੰ ਇਨਾਮਾਂ, ਤੋਹਫ਼ਿਆਂ ਤੇ ਸਨਅਤਾਂ ਨਾਲ ਲੱਦ ਦਿੱਤਾ। ਕਈ ਸਾਲ ਪਹਿਲਾਂ ਜੁਲਾਹੇ ਦੇ ਇਕ ਗ਼ਰੀਬ ਲੜਕੇ ਨੇ ਜੋ ਸੁਫ਼ਨਾ ਵੇਖਿਆ ਸੀ, ਉਹ ਪੂਰਾ ਹੋ ਗਿਆ।

ਇਸ ਤੋਂ ਬਾਦ ਕੋਲੰਬਸ ਨੇ ਦੋ ਵਾਰੀ ਇਨ੍ਹਾਂ ਟਾਪੂਆਂ ਦੀ ਯਾਤਰਾ ਕੀਤੀ ਤੇ ਖੋਜ ਕਰਦਾ ਹੋਇਆ ਦੱਖਣੀ ਅਮਰੀਕਾ ਦੇ ਕਿਨਾਰੇ ਤਕ ਜਾ ਪਹੁੰਚਿਆ। ਪਰ ਆਪਣੇ ਜੀਵਨ ਵਿੱਚ ਉਸ ਨੂੰ ਇਹ ਪਤਾ ਨਾ ਲੱਗ ਸਕਿਆ ਕਿ ਉਸ ਨੇ ਹਿੰਦੁਸਤਾਨ ਨਹੀਂ, ਬਲਕਿ ਇਕ ਨਵੇਂ ਸੰਸਾਰ ਦੀ ਖੋਜ ਕਰ ਲਈ ਹੈ।

## ਅਭਿਆਸ

I. ਦੱਸੋ ਭਲਾ :—

1. ਕੋਲੰਬਸ ਦੇ ਸਾਥੀ ਬਾਗ਼ੀ ਕਿਉਂ ਹੋ ਗਏ ?
2. ਕੋਲੰਬਸ ਨੇ ਬਾਗ਼ੀਆਂ ਨੂੰ ਕਿਸ ਤਰ੍ਹਾਂ ਸ਼ਾਂਤ ਕੀਤਾ ?
3. ਜ਼ਮੀਨ ਤੇ ਪਹੁੰਚ ਕੇ ਕੋਲੰਬਸ ਨੇ ਕੀ ਕੀਤਾ ?
4. ਕੋਲੰਬਸ ਨੇ ਕਿਸ ਦੁਨੀਆਂ ਦੀ ਖੋਜ ਕੀਤੀ ?
5. ਕੋਲੰਬਸ ਨਵੀਂ ਦੁਨੀਆਂ ਤੋਂ ਕੀ ਕੀ ਚੀਜ਼ਾਂ ਆਪਣੇ ਨਾਲ ਲਿਆਇਆ ?

II. ਵਾਕ ਬਣਾਓ :—

ਨਿਸ਼ਾਨ, ਸ਼ਿਕਾਇਤ, ਬਗ਼ਾਵਤ, ਹਿੰਮਤ, ਬੁਜ਼ਦਿਲ, ਮੁਹਲਤ, ਮਸਤੂਲ, ਟਾਪੂ, ਅਣਗਿਣਤ, ਮਜਬੂਰ, ਸਵਾਗਤ, ਬੰਦਰਗਾਹ, ਤੋਹਫ਼ੇ ।

III. ਕੋਲੰਬਸ ਨੇ ਕਿਸ ਦੁਨੀਆਂ ਦੀ ਖੋਜ ਕੀਤੀ ਤੇ ਉਸ ਖੋਜ ਵਿੱਚ ਉਸ ਨੂੰ ਕੀ ਕੀ ਤਕਲੀਫ਼ਾਂ ਆਈਆਂ, ਇਕ ਨੋਟ ਲਿਖੋ ।

IV. 1. ਕਰਤਾ ਕਿਸ ਨੂੰ ਕਹਿੰਦੇ ਹਨ ? ਕਰਮ ਕਿਸ ਨੂੰ ਕਿਹਾ ਜਾਂਦਾ ਹੈ ? ਕੋਈ ਇਹੋ ਜਿਹੇ ਦੋ ਵਾਕ ਬਣਾਓ, ਜਿਸ ਵਿਚ ਇਨ੍ਹਾਂ ਦੋਹਾਂ ਦੀ ਵਰਤੋਂ ਹੋਈ ਹੋਵੇ ।

2. ਇਨ੍ਹਾਂ ਸ਼ਬਦਾਂ ਦੇ ਵਿਰੋਧੀ ਅਰਥਾਂ ਵਾਲੇ ਸ਼ਬਦ ਲਿਖੋ :—

ਅਸ਼ੁਧ, ਪਾਸ, ਜੁਦਾਈ, ਕਮਜ਼ੋਰ, ਸੱਜਾ ।

# ਰਾਣੀ ਪਦਮਨੀ

ਪਦਮਨੀ ਰਾਜੇ ਹਮੀਰ ਦੀ ਧੀ ਸੀ। ਉਹ ਬੜੀ ਖ਼ੂਬਸੂਰਤ ਸੀ ਤੇ ਚਿਤੌੜ (ਮੇਵਾੜ) ਦੇ ਰਾਣਾ ਭੀਮ ਸਿੰਘ ਨਾਲ ਵਿਆਹੀ ਹੋਈ ਸੀ।

ਚਿਤੌੜ ਮੇਵਾੜ ਦੀ ਰਾਜਧਾਨੀ ਸੀ। ਉਸ ਵਕਤ ਚਿਤੌੜ ਦੀ ਰਾਜ-ਗੱਦੀ ਤੇ ਰਾਜਾ ਲਛਮਣ ਸਿੰਘ ਲਈ ਉਸ ਦਾ ਚਾਚਾ ਭੀਮ ਸਿੰਘ ਰਾਜ ਕਾਜ ਚਲਾਉਂਦਾ ਸੀ।

ਭਾਰਤ ਦੀ ਰਾਜਧਾਨੀ ਦਿੱਲੀ ਦੇ ਸਿੰਘਾਸਣ ਤੇ ਉਸ ਵਕਤ ਅਲਾਊਦੀਨ ਖਿਲਜੀ ਬੈਠਾ ਸੀ। ਉਹ ਬੜਾ ਅਤਿਆਚਾਰੀ ਤੇ ਧੋਖੇਬਾਜ਼ ਬਾਦਸ਼ਾਹ ਸੀ। ਜਦੋਂ ਉਹ ਦੱਖਣ ਫ਼ਤਹ ਕਰ ਕੇ ਵਾਪਸ ਆਇਆ ਤਾਂ ਉਸ ਦਾ ਚਾਚਾ ਜਲਾਲੂਦੀਨ ਉਸ ਨੂੰ ਮਿਲਣ ਗਿਆ। ਪਰ ਜਦੋਂ ਉਹ ਉਸ ਦੇ ਗਲੇ ਮਿਲ ਰਿਹਾ ਸੀ ਤਾਂ ਅਲਾਊਦੀਨ ਨੇ ਉਸ ਦੇ ਪੇਟ ਵਿੱਚ ਛੁਰਾ ਮਾਰ ਕੇ ਉਸ ਨੂੰ ਮਾਰ ਦਿੱਤਾ ਤੇ ਦਿੱਲੀ ਦੇ ਸਿੰਘਾਸਣ ਤੇ ਕਬਜ਼ਾ ਕਰ ਲਿਆ। ਦੋ ਸਾਲ ਤਕ ਪੰਜਾਬ ਵਿੱਚ ਉਹ ਮੁਗ਼ਲਾਂ ਨਾਲ ਲੜਦਾ ਰਿਹਾ। ਤੀਜੇ ਸਾਲ ਗੁਜਰਾਤ ਤੇ ਚੜ੍ਹਾਈ ਕੀਤੀ। ਫੇਰ ਉਸ ਤੋਂ ਬਾਦ ਉਸ ਦਾ ਧਿਆਨ ਰਾਜਪੂਤਾਨੇ ਵੱਲ ਗਿਆ।

ਉਸ ਵਕਤ ਚਿਤੌੜ ਦੇ ਮਹਾਰਾਣਾ ਸਾਰੇ ਰਾਜਪੂਤ ਰਾਜਿਆਂ ਦੇ ਸਰਦਾਰ ਸਮਝੇ ਜਾਂਦੇ ਸਨ। ਅਲਾਊਦੀਨ ਨੇ ਪਦਮਨੀ ਦੀ ਖ਼ੂਬਸੂਰਤੀ ਦੀ ਬੜੀ ਤਾਰੀਫ਼ ਸੁਣੀ ਹੋਈ ਸੀ। ਉਹ ਉਸ ਨੂੰ ਆਪਣੀ ਪਤਨੀ ਬਣਾਉਣਾ ਚਾਹੁੰਦਾ ਸੀ, ਸੋ ਉਸ ਨੇ ਇਹ ਢੰਢੋਰਾ ਫਿਰਵਾ ਦਿੱਤਾ ਕਿ ਮੈਨੂੰ ਜਦੋਂ ਪਦਮਨੀ ਮਿਲ ਜਾਏਗੀ ਤਾਂ ਮੈਂ ਵਾਪਸ ਦਿੱਲੀ ਚਲਾ ਜਾਵਾਂਗਾ। ਰਾਜਪੂਤਾਂ ਨੂੰ ਇਹ ਗੱਲ ਤੀਰ ਦੀ ਤਰ੍ਹਾਂ ਚੁਭ ਗਈ। ਉਹ ਬੜੇ ਗੁੱਸੇ ਵਿੱਚ

ਆ ਗਏ। ਆਖ਼ਰ ਅਲਾਉਦੀਨ ਨੇ ਇਹ ਕਹਿ ਭੇਜਿਆ ਕਿ ਜੇ ਉਸ ਨੂੰ ਸ਼ੀਸ਼ੇ ਵਿੱਚ ਪਦਮਨੀ ਦੀ ਸਿਰਫ਼ ਸ਼ਕਲ ਹੀ ਵਿਖਾ ਦਿੱਤੀ ਜਾਵੇ ਤਾਂ ਉਹ ਵਾਪਸ ਚਲਾ ਜਾਏਗਾ। ਉਸ ਦੀ ਇਹ ਮੰਗ ਮਹਾਰਾਣਾ ਭੀਮ ਸਿੰਘ ਨੇ ਮੰਨ ਲਈ।

ਅਲਾਉਦੀਨ ਰਾਜਪੂਤਾਂ ਦੀ ਆਨ, ਇੱਜ਼ਤ ਤੇ ਉਨ੍ਹਾਂ ਦੇ ਪ੍ਰਣ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਉਹ ਇਹ ਗੱਲ ਜਾਣਦਾ ਸੀ ਕਿ ਰਾਜਪੂਤ ਆਪਣੀ ਗੱਲ ਤੇ ਪੱਕੇ ਰਹਿਣ ਵਾਲੇ ਤੇ ਵਚਨ ਪੂਰਾ ਕਰਨ ਵਾਲੇ ਹੁੰਦੇ ਹਨ। ਇਸ ਲਈ ਉਹ ਬਹੁਤ ਥੋੜ੍ਹੇ ਸਿਪਾਹੀ ਲੈ ਕੇ ਚਿਤੌੜ ਆ ਗਿਆ। ਉਥੇ ਉਸ ਨੇ ਮਹਾਰਾਣੀ ਪਦਮਨੀ ਦੀ ਸੂਰਤ ਇਕ ਸ਼ੀਸ਼ੇ ਵਿੱਚ ਵੇਖੀ। ਸੂਰਤ ਵੇਖ ਕੇ ਉਹ ਹੋਰ ਵੀ ਉਸ ਤੇ ਮੋਹਤ ਹੋ ਗਿਆ। ਮਹਾਰਾਣਾ ਭੀਮ ਸਿੰਘ ਉਸ ਨੂੰ ਉਸ ਦੇ ਡੇਰੇ ਤਕ ਪਹੁੰਚਾਣ ਗਏ। ਪਰ ਅਜੇ ਉਹ ਡੇਰੇ ਵਿੱਚ ਪਹੁੰਚੇ ਵੀ ਨਹੀਂ ਸਨ ਕਿ ਮਹਾਰਾਣਾ ਭੀਮ ਸਿੰਘ ਨੂੰ ਅਲਾਉਦੀਨ ਦੇ ਇਸ਼ਾਰੇ ਤੇ ਉਸ ਦੇ ਸਿਪਾਹੀਆਂ ਨੇ ਕੈਦ ਕਰ ਲਿਆ ਤੇ ਚਿਤੌੜ ਵਿੱਚ ਇਹ ਢੰਢੋਰਾ ਫਿਰਵਾ ਦਿੱਤਾ ਕਿ ਜਦੋਂ ਤੀਕ ਪਦਮਨੀ ਅਲਾਉਦੀਨ ਕੋਲ ਨਹੀਂ ਭੇਜ ਦਿੱਤੀ ਜਾਂਦੀ, ਉਹ ਭੀਮ ਸਿੰਘ ਨੂੰ ਨਹੀਂ ਛੱਡੇਗਾ।

ਸਾਰੇ ਚਿਤੌੜ ਵਿੱਚ ਇਹ ਖ਼ਬਰ ਅੱਗ ਵਾਂਗ ਫੈਲ ਗਈ। ਭੀਮ ਸਿੰਘ ਨੂੰ ਅਜ਼ਾਦ ਕਰਾਣ ਦੇ ਕਈ ਉਪਾ ਸੋਚੇ ਜਾਣ ਲੱਗੇ, ਪਰ ਕੋਈ ਵੀ ਠੀਕ ਨਹੀਂ ਲੱਗ ਰਿਹਾ ਸੀ। ਆਖਰ ਮਹਾਰਾਣੀ ਪਦਮਨੀ ਨੇ ਆਪਣੇ ਚਾਚੇ ਤੇ ਭਰਾ ਗੋਰਾ ਬਾਦਲ ਨੂੰ ਬੁਲਾ ਕੇ ਸਲਾਹ ਕੀਤੀ।

ਦੂਜੇ ਦਿਨ ਅਲਾਉਦੀਨ ਕੋਲ ਇਕ ਦੂਤ ਭੇਜਿਆ ਗਿਆ। ਉਸ ਨੇ ਮਹਾਰਾਣੀ ਦਾ ਸੁਨੇਹਾ ਸੁਣਾਇਆ ਕਿ "ਉਨ੍ਹਾਂ ਨਾਲ ਉਨ੍ਹਾਂ ਦੀਆਂ ਸਹੇਲੀਆਂ ਵੀ ਉਥੇ ਤਕ ਆਉਣਗੀਆਂ। ਉਨ੍ਹਾਂ ਨਾਲ ਕੋਈ ਛੇੜ ਛਾੜ ਨਹੀਂ ਹੋਣੀ ਚਾਹੀਦੀ ਤੇ ਨਾ ਹੀ ਕੋਈ ਉਨ੍ਹਾਂ ਦੀਆਂ ਪਾਲਕੀਆਂ ਕੋਲ

ਜਾਏਗਾ।" ਦੂਤ ਨੇ ਇਹ ਵੀ ਕਿਹਾ ਕਿ ਮਹਾਰਾਣੀ ਨੂੰ ਰਾਣਾ ਭੀਮ ਸਿੰਘ ਨਾਲ ਆਖਰੀ ਵਾਰ ਮਿਲਣ ਦੀ ਆਗਿਆ ਦਿੱਤੀ ਜਾਏ। ਅਲਾਉਦੀਨ ਨੇ ਇਹ ਸਾਰੀਆਂ ਸ਼ਰਤਾਂ ਮੰਨ ਲਈਆਂ।

ਲਗਭਗ ਸੱਤ ਸੌ ਪਾਲਕੀਆਂ ਚਿਤੌੜ ਦੇ ਦਰਵਾਜ਼ੇ ਵਿੱਚੋਂ ਨਿਕਲ ਕੇ ਅਲਾਉਦੀਨ ਦੇ ਡੇਰੇ ਵੱਲ ਚੱਲ ਪਈਆਂ। ਹਰ ਇਕ ਪਾਲਕੀ ਨੂੰ ਚੁਕਣ ਲਈ ਛੇ ਮੇਵਾੜੀ ਰਾਜਪੂਤ ਲੱਗੇ ਹੋਏ ਸਨ ਤੇ ਹਰ ਇਕ ਪਾਲਕੀ ਦੇ ਅੰਦਰ ਇਕ ਬਹਾਦਰ ਰਾਜਪੂਤ ਬੈਠਿਆ ਹੋਇਆ ਸੀ। ਸਭ ਲੋਕਾਂ ਕੋਲ ਹਥਿਆਰ ਸਨ। ਜਦੋਂ ਰਾਣਾ ਭੀਮ ਸਿੰਘ ਪਦਮਨੀ ਨੂੰ ਮਿਲ ਚੁਕੇ ਤੇ ਅੱਧਾ ਘੰਟਾ ਬੀਤ ਗਿਆ ਤਾਂ ਪਾਲਕੀਆਂ ਵਿੱਚੋਂ ਨਿਕਲ ਨਿਕਲ ਕੇ ਬਹਾਦਰ ਰਾਜਪੂਤ ਸ਼ੇਰਾਂ ਵਾਂਗ ਦੁਸ਼ਮਣਾਂ ਤੇ ਟੁੱਟ ਪਏ। ਜ਼ਬਰਦਸਤ ਲੜਾਈ ਹੋਈ। ਬਹੁਤ ਸਾਰੇ ਬਹਾਦਰ ਰਾਜਪੂਤ ਇਸ ਲੜਾਈ ਵਿੱਚ ਮਾਰੇ ਗਏ। ਮੁਸਲਮਾਨ ਰਾਜਪੂਤਾਂ ਦੀ ਬਹਾਦਰੀ ਵੇਖ ਕੇ ਹੈਰਾਨ ਰਹਿ ਗਏ।

ਇਸ ਲੜਾਈ ਵਿੱਚ ਬਹਾਦਰ ਮੁੰਡਾ ਬਾਦਲ ਆਪਣੀ ਚਾਚੀ ਕੋਲ ਇਕੱਲਾ ਹੀ ਪਹੁੰਚਿਆ। ਉਸ ਦੀ ਚਾਚੀ ਫ਼ੌਰਨ ਅਸਲੀਅਤ ਸਮਝ ਗਈ। ਆਪਣੇ ਭਤੀਜੇ ਨੂੰ ਘਬਰਾਇਆ ਹੋਇਆ ਸਾਹਮਣੇ ਖੜਾ ਵੇਖ ਕੇ ਬੋਲੀ, "ਬਾਦਲ, ਮੈਂ ਸਭ ਕੁਝ ਸਮਝ ਗਈ ਹਾਂ, ਪਰ ਇਹ ਤਾਂ ਦੱਸ ਕਿ ਤੇਰੇ ਚਾਚੇ ਨੇ ਕਿਸ ਤਰ੍ਹਾਂ ਬਹਾਦਰੀ ਨਾਲ ਆਪਣੀ ਜਾਨ ਦਿੱਤੀ।" ਬਾਦਲ ਨੇ ਗੰਭੀਰ ਹੋ ਕੇ ਜਵਾਬ ਦਿੱਤਾ, "ਮੈਂ ਚਾਚਾ ਜੀ ਦੀ ਬਹਾਦਰੀ ਦਾ ਕੀ ਬਖਾਨ ਕਰਾਂ। ਉਨ੍ਹਾਂ ਨੇ ਗਾਜਰ ਮੂਲੀ ਵਾਂਗ ਦੁਸ਼ਮਣਾਂ ਨੂੰ ਵੱਢਿਆ। ਅਜ ਉਨ੍ਹਾਂ ਦੀ ਬਹਾਦਰੀ ਕਰ ਕੇ ਸਿਸੋਦੀਆ ਖ਼ਾਨਦਾਨ ਦੀ ਇਜ਼ਤ ਬਚੀ ਹੈ।" ਇਹ ਸੁਣ ਕੇ ਗੋਰਾ ਦੀ ਵਿਧਵਾ ਬੜੀ ਖ਼ੁਸ਼ ਹੋਈ ਤੇ ਗੋਰਾ ਨੂੰ ਉਥੇ ਹੀ ਛੱਡ ਕੇ ਆਪ ਚਿਤਾ ਵਿੱਚ ਕੁਦ ਕੇ ਸਤੀ ਹੋ ਗਈ।

ਇਸ ਤਰ੍ਹਾਂ ਇਕ ਵਾਰੀ ਹਾਰ ਖਾਣ ਦੇ ਬਾਦ ਅਲਾਉਦੀਨ ਨੇ ਫੇਰ ਚਿਤੌੜ ਤੇ ਚੜ੍ਹਾਈ ਕੀਤੀ। ਇਸ ਵਾਰੀ ਬਹਾਦਰ ਰਾਜਪੂਤ

ਮੁਸਲਮਾਨਾਂ ਦੇ ਮੁਕਾਬਲੇ ਵਿੱਚ ਬਹੁਤ ਘੱਟ ਸਨ। ਸੋ ਉਹ ਹਾਰਨ ਲੱਗ ਪਏ। ਜਦੋਂ ਉਨ੍ਹਾਂ ਨੇ ਵੇਖਿਆ ਕਿ ਹੁਣ ਦੁਸ਼ਮਣ ਤੋਂ ਜਿੱਤਣ ਦਾ ਕੋਈ ਚਾਰਾ ਨਹੀਂ ਰਹਿ ਗਿਆ, ਤਾਂ ਉਨ੍ਹਾਂ ਨੇ ਆਪਣੀਆਂ ਔਰਤਾਂ ਨੂੰ ਦੁਸ਼ਮਣਾਂ ਦੇ ਅਤਿਆਚਾਰ ਤੋਂ ਬਚਾਣ ਲਈ ਜੌਹਰ ਦੀ ਤਿਆਰੀ ਕੀਤੀ। ਚਿਤੌੜ ਦੇ ਕਿਲੇ ਵਾਲੇ ਹਰਮ ਦੇ ਅੰਦਰੋਂ ਅੰਦਰ ਇਕ ਵੱਡੀ ਸੁਰੰਗ ਸੀ। ਇਸੇ ਸੁਰੰਗ ਵਿੱਚ ਲਕੜੀਆਂ ਪਾ ਕੇ ਚਿਤਾ ਤਿਆਰ



ਕੀਤੀ ਗਈ। ਚਿਤੌੜ ਦੀਆਂ ਹਜ਼ਾਰਾਂ ਔਰਤਾਂ ਵਾਲ ਖੋਲ੍ਹ ਕੇ ਉਸ ਸੁਰੰਗ ਵਲ ਚਲ ਪਈਆਂ। ਸਭ ਤੋਂ ਪਿਛੇ ਮਹਾਰਾਣੀ ਪਦਮਨੀ ਚਲ ਰਹੀਂ ਸੀ। ਇਕ ਇਕ ਕਰ ਕੇ ਸਭ ਰਾਜਪੂਤ ਔਰਤਾਂ ਅੰਦਰ ਚਲੀਆਂ ਗਈਆਂ। ਫੇਰ ਸੁਰੰਗ ਦਾ ਦਰਵਾਜ਼ਾ ਬੰਦ ਕਰ ਦਿੱਤਾ ਗਿਆ। ਹੌਲੀ ਹੌਲੀ ਸਾਰੀਆਂ ਔਰਤਾਂ ਉਸ ਸੁਰੰਗ ਵਿੱਚ ਸੜ੍ਹ ਕੇ ਸੁਆਹ ਹੋ ਗਈਆਂ। ਜਦੋਂ ਇਹ ਜੌਹਰ ਵਰਤ ਖ਼ਤਮ ਹੋ ਗਿਆ ਤਾਂ ਰਾਜਪੂਤ ਬੜੀ ਬਹਾਦਰੀ ਨਾਲ ਨਿਸਚਿੰਤ ਹੋ ਕੇ ਲੜੇ ਤੇ ਮੁਸਲਮਾਨਾਂ ਦਾ ਬੜੀ ਦਲੇਰੀ ਨਾਲ ਮੁਕਾਬਲਾ ਕੀਤਾ। ਜਦੋਂ ਤਕ ਇਕ ਵੀ ਰਾਜਪੂਤ ਜੀਉਂਦਾ ਰਿਹਾ,

ਤਦ ਤਕ ਮੁਸਲਮਾਨ ਚਿਤੌੜ ਦੇ ਅੰਦਰ ਦਾਖ਼ਲ ਨਹੀਂ ਹੋ ਸਕੇ।

ਅਲਾਊਦੀਨ ਉਜਾੜ ਚਿਤੌੜ ਨਗਰੀ ਵਿੱਚ ਦਾਖ਼ਲ ਹੋਇਆ। ਉਸ ਨੂੰ ਸਿਵਾਏ ਸੁਆਹ ਦੇ ਢੇਰ ਦੇ ਕੁਝ ਵੀ ਨਾ ਮਿਲਿਆ।

ਅਜ ਦੇਸ ਵਿੱਚ ਐਸੀਆਂ ਹੀ ਬਹਾਦਰ ਔਰਤਾਂ ਦੀ ਜ਼ਰੂਰਤ ਹੈ, ਜੋ ਇਕ ਆਦਰਸ਼ ਕਾਇਮ ਕਰ ਸਕਣ, ਆਪਣੇ ਲਈ, ਆਪਣੇ ਸਮਾਜ ਲਈ ਤੇ ਦੇਸ ਲਈ। ਮੇਵਾੜ ਦੀ ਸਤੀ ਪਦਮਨੀ ! ਤੂੰ ਧੰਨ ਹੈਂ ਤੇ ਧੰਨ ਹੈ ਤੇਰਾ ਤਿਆਗ ਤੇ ਕੁਰਬਾਨੀ।

—ਪ੍ਰਕਾਸ਼ ਰਾਣੀ ਤਿਵਾਰੀ

## ਅਭਿਆਸ

I. ਦੱਸੋ ਭਲਾ :—

1. ਅਲਾਊਦੀਨ ਖਿਲਜੀ ਦੇ ਜ਼ਾਲਮ ਸੁਭਾਅ ਦਾ ਪਤਾ ਕਿੰਨਾ ਗੱਲਾਂ ਤੋਂ ਲੱਗਦਾ ਹੈ ?
2. ਅਲਾਊਦੀਨ ਖ਼ਿਲਜੀ ਨੇ ਚਿਤੌੜ ਤੇ ਚੜ੍ਹਾਈ ਕਿਉਂ ਕੀਤੀ ?
3. ਪਦਮਨੀ ਨੇ ਕਿਸ ਯੋਜਨਾ ਨਾਲ ਕੰਮ ਕੀਤਾ ?
4. ਜੌਹਰ ਵਰਤ ਕਿਸ ਨੂੰ ਕਹਿੰਦੇ ਹਨ ?

II. ਰਾਣੀ ਪਦਮਨੀ ਦੀ ਕਹਾਣੀ ਆਪਣੇ ਸ਼ਬਦਾਂ ਵਿੱਚ ਲਿਖੋ।

III. ਵਾਕ ਬਣਾਓ :—

ਰਾਜ ਗੱਦੀ, ਅਤਿਆਚਾਰੀ, ਖ਼ਾਨਦਾਨ, ਜੌਹਰ, ਤਹਿਖ਼ਾਨਾ, ਸੁਆਹ, ਨਿਸਚਿੰਤ, ਦਾਖ਼ਲ, ਉਜਾੜ, ਆਦਰਸ਼, ਤਿਆਗ।

IV. 1. ਇਹ ਅਗੇਤਰ ਲਗਾ ਕੇ ਤਿੰਨ ਤਿੰਨ ਸ਼ਬਦ ਬਣਾਓ :—

‘ਉ’ ‘ਸ’।

2. ਆਵਟ ਤੇ ਆਣੀ ਪਿਛੇਤਰ ਲਗਾ ਕੇ ਦੋ ਦੋ ਸ਼ਬਦ ਬਣਾਓ।

3. ਇਨ੍ਹਾਂ ਵਾਕਾਂ ਵਿੱਚੋਂ ਪੜਨਾਓਂ ਚੁਣੋ :—

(1) ਇਹ ਸੋਹਣਾ ਬਾਗ ਕਿਸ ਨੇ ਬਣਵਾਇਆ ?
(2) ਮੈਂ ਤੇ ਤੂੰ ਇਕੱਠੇ ਪੜ੍ਹਦੇ ਹਾਂ।
(3) ਮੈਂ ਕੋਠੇ ਤੇ ਤੇਰੇ ਨਾਲ਼ ਰੋਟੀ ਖਾਵਾਂਗਾ।

# ਹਵਾ ਦਾ ਜੀਵਨ

ਦੇਹ ਹਵਾ ਦਾ ਜੀਵਨ ਸਾਨੂੰ,
ਸਦਾ ਖੋਜ ਵਿੱਚ ਰਹੀਏ ।
ਹਰ ਦਮ ਤਲਬ ਸੱਜਣ ਦੀ ਕਰੀਏ,
ਠੰਢੇ ਕਦੇ ਨਾ ਪਈਏ ।
ਜੰਗਲ ਗਾਹੀਏ, ਰੇਤੜ ਵਾਹੀਏ,
ਨਾਲ ਪਹਾੜਾਂ ਖਹੀਏ ।
ਇਕੋ ਸਾਹੇ ਭਜਦੇ ਜਾਈਏ,
ਕਿਸੇ ਪੜਾਅ ਨਾ ਲਹੀਏ ।
ਦੇਖ ਮੁਲਾਇਮ ਸੇਜ ਫੁੱਲਾਂ ਦੀ,
ਧਰਨਾ ਮਾਰ ਨਾ ਬਹੀਏ ।
ਸੌ ਰੰਗਾਂ ਦੇ ਵਿੱਚੋਂ ਲੰਘ ਕੇ,
ਫਿਰ ਵੀ ਬੇਰੰਗ ਰਹੀਏ ।
ਜੇ ਕੋਈ ਬੁਲਬੁਲ ਹਾਕਾਂ ਮਾਰੇ,
ਕੰਨ ਵਿੱਚ ਉਂਗਲਾਂ ਦਈਏ ।
ਜੇ ਕੋਈ ਕੰਡਾ ਪੱਲਾ ਪਕੜੇ,
ਛੰਡੀਏ ਤੇ ਨੱਸ ਪਈਏ ।
ਦੇਹ ਹਵਾ ਦਾ ਜੀਵਨ ਸਾਨੂੰ,
ਸਦਾ ਖੋਜ ਵਿੱਚ ਰਹੀਏ ।

—ਮੋਹਨ ਸਿੰਘ

## ਅਭਿਆਸ

I. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ ।

II. ਅਰਥ ਲਿਖੋ :—

ਸਦਾ, ਖੋਜ, ਤਲਬ, ਸਜਣ, ਗਾਹੀਏ, ਵਾਹੀਏ, ਪੜਾਅ, ਮੁਲਾਇਮ, ਛੰਡੀਏ ।

# ਰਿੱਛਾਂ ਦੇ ਡੇਰੇ ਵਿੱਚ

ਦੋ ਪਹਾੜਾਂ ਦੇ ਵਿੱਚ ਦੀ ਤਲਹਟੀ ਵਿੱਚ ਸਾਡਾ ਡੇਰਾ ਸੀ। ਪਿਛਲੇ ਦਸ ਸਾਲਾਂ ਤੋਂ ਮਧ ਪਰਦੇਸ਼ ਬਨ ਵਿਭਾਗ ਵਿੱਚ ਕੰਮ ਕਰਦੇ ਹੋਏ ਇੰਨੇ ਜੰਗਲਾਂ ਵਿੱਚ ਫਿਰਿਆ ਹਾਂ ਕਿ ਤਨ ਮਨ ਤੋਂ ਜੰਗਲੀ ਹੀ ਹੋ ਗਿਆ ਹਾਂ। ਤਦੇ ਹੀ ਤਾਂ ਜਦੋਂ ਦੁਰਗ ਜ਼ਿਲਾ ਦਫ਼ਤਰ ਵਿੱਚ 15 ਦਿਨ ਤਕ ਰੁਕਣਾ ਪਿਆ ਤਾਂ ਦਿਲ ਬੇਚੈਨ ਹੋ ਗਿਆ। ਬੜੀ ਮੁਸ਼ਕਲ ਨਾਲ ਦਿਨ ਕੱਟੇ। ਦਿਲ ਵਿੱਚ ਇਸ ਤਰ੍ਹਾਂ ਮਹਿਸੂਸ ਹੁੰਦਾ, ਜਿਵੇਂ ਜੰਗਲ ਮੈਨੂੰ ਬੁਲਾ ਰਿਹਾ ਹੈ। ਸੁਨਸਾਨ ਰਾਤ ਨੂੰ ਬੰਦ ਕਮਰੇ ਦੀ ਖਿੜਕੀ ਵਿੱਚੋਂ ਨੀਲਾ ਅਸਮਾਨ ਤੇ ਦਰਖ਼ਤਾਂ ਦੀਆਂ ਟਹਿਣੀਆਂ ਹਿਲ ਹਿਲ ਕੇ ਮੈਨੂੰ ਇਸ਼ਾਰਾ ਕਰਦੀਆਂ–ਚਲਾ ਆ ! ਚਲਾ ਆ !

ਇਨ੍ਹਾਂ ਪਹਾੜੀ ਜੰਗਲਾਂ ਦੀ ਜਾਂਚ ਪੜਤਾਲ ਕਰਨਾ ਜ਼ਰੂਰੀ ਸੀ। ਮੈਂ ਤੇ ਦੋ ਤਿੰਨ ਫ਼ਾਰੇਸਟਰ ਅਗਲੀ ਟੁਕੜੀ ਦੇ ਰੂਪ ਵਿੱਚ ਪਹਿਲਾਂ ਹੀ ਇੱਥੇ ਆ ਗਏ ਸਾਂ ਤੇ ਹਫ਼ਤੇ ਦੇ ਅਖ਼ੀਰ ਵਿੱਚ ਦੂਜੇ ਲੋਕਾਂ ਦੇ ਪਹੁੰਚਣ ਦੀ ਉਮੀਦ ਸੀ।

ਸਵੇਰੇ ਉਠ ਕੇ ਨ੍ਹਾ ਧੋ ਕੇ ਕੋਲ ਦੇ ਪਿੰਡ ਵਿੱਚੋਂ ਕੁਝ ਮਜ਼ਦੂਰਾਂ ਨੂੰ ਇਕੱਠਾ ਕਰਨ ਦੇ ਇਰਾਦੇ ਨਾਲ ਜਦੋਂ ਚਲਣ ਲੱਗਾ ਤਾਂ ਰੋਜ਼ ਦੀ ਤਰ੍ਹਾਂ 'ਟੇਵਾ' ਵੀ ਮੇਰੇ ਨਾਲ ਚਲ ਪਿਆ। ਮੇਰਾ ਕੁੱਤਾ ਟੇਵਾ ਪਹਾੜੀ ਨਦੀ ਦੀ ਤਲਹੱਟੀ ਦੀ ਰੇਤ ਵਿੱਚ ਸਿਰ ਨੀਵਾਂ ਪਾ ਕੇ ਸੁੰਘਦਾ ਹੋਇਆ ਚਲ ਰਿਹਾ ਸੀ। ਅਚਾਨਕ ਉਹ ਪੈਰਾਂ ਦੇ ਨਿਸ਼ਾਨ ਵੇਖ ਕੇ ਭੌਂਕਣ ਲੱਗ ਪਿਆ। ਸੀਟੀ ਵਜਾਉਣ ਤੇ ਵੀ ਉਸ ਨੇ ਉਥੋਂ ਹਿੱਲਣ ਦਾ ਨਾਂ ਨਾ ਲਿਆ। ਮੈਨੂੰ ਵੀ ਉਥੇ ਕੋਲ ਹੀ ਕਿਸੇ ਚਿਤਰੇ ਜਾਂ ਤੇਂਦੂਏ ਦੇ ਹੋਣ ਦਾ

ਸ਼ੱਕ ਹੋਇਆ। ਕੋਲ ਜਾ ਕੇ ਵੇਖਿਆ ਤਾਂ ਜਿਨ੍ਹਾਂ ਪੈਰਾਂ ਦੇ ਨਿਸ਼ਾਨਾਂ ਨੂੰ ਵੇਖ ਕੇ ਉਹ ਭੌਂਕ ਰਿਹਾ ਸੀ,ਉਹ ਆਦਮੀ ਦੇ ਪੈਰਾਂ ਜਿੰਨੇ ਵੱਡੇ ਸਨ। ਕੁਲ ਚਾਰ ਜੋੜੀ ਪੈਰਾਂ ਦੇ ਨਿਸ਼ਾਨ ਸਨ। ਮੈਨੂੰ ਇਹ ਅੰਦਾਜ਼ਾ ਲਗਾਉਂਦਿਆਂ ਦੇਰ ਨਾ ਲੱਗੀ ਕਿ ਕੁਝ ਦੇਰ ਪਹਿਲਾਂ ਰਿੱਛ, ਰਿੱਛਣੀ ਤੇ ਉਨ੍ਹਾਂ ਨਾਲ ਦੋ ਬੱਚੇ ਇਧਰੋਂ ਗਏ ਸਨ। ਛੇਤੀ ਹੀ ਮੈਂ ਰਸਤਾ ਤਹਿ ਕਰ ਕੇ ਪਿੰਡ ਪਹੁੰਚ ਗਿਆ ।

ਪਰ ਮਜ਼ਦੂਰ ਇਕੱਠੇ ਕਰਨ ਦੀ ਮੇਰੀ ਸਾਰੀ ਮਿਹਨਤ ਬੇਕਾਰ ਗਈ। ਉਸ ਪੂਰੇ ਇਲਾਕੇ ਵਿੱਚ ਕੋਈ ਆਦਮੀ ਕੰਮ ਕਰਨ ਲਈ ਅਗੇ ਨਹੀਂ ਆਇਆ। ਪੈਸੇ ਦਾ ਲਾਲਚ, ਸਜ਼ਾ ਤੇ ਸਰਕਾਰ ਦਾ ਡਰ–ਸਭ ਬੇਅਰਥ ਗਏ। ਉਧਰ ਦੇ ਜੰਗਲਾਂ ਵਿੱਚ ਜਾਣ ਲਈ ਕੋਈ ਵੀ ਤਿਆਰ ਨਹੀਂ ਸੀ। ਇਕ ਮੁਖੀਏ ਨੇ ਮੈਨੂੰ ਦੱਸਿਆ, "ਸਾਹਿਬ, ਵਾਪਸ ਘਰ ਜਾਓ। ਉਥੇ ਰਿੱਛ ਦੇਵਤਾ ਰਹਿੰਦੇ ਹਨ। ਉਨ੍ਹਾਂ ਦੀ ਪਰਜਾ ਰਹਿੰਦੀ ਹੈ । ਸਾਡੇ ਤੇ ਤਰਸ ਕਰੋ। ਉਹ ਨਾਰਾਜ਼ ਹੋ ਗਏ ਤਾਂ ਸਾਰਾ ਪਿੰਡ ਤਬਾਹ ਹੋ ਜਾਏਗਾ ।"

ਅੱਧਾ ਘੰਟਾ ਗਲ ਬਾਤ ਕਰਨ ਤੇ ਨਿਚੋੜ ਇਹ ਨਿਕਲਿਆ ਕਿ ਦੋ ਸਾਲ ਪਹਿਲਾਂ ਪਰਭਾਤ ਵੇਲੇ ਇਕ ਲੜਕੀ ਲਕੜਾਂ ਚੁਣਨ ਗਈ ਤਾਂ ਇਕ ਬਹੁਤ ਵੱਡੇ ਰਿੱਛ ਨੇ ਉਸ ਦੀਆਂ ਗਲ੍ਹਾਂ ਤੇ ਆਪਣੇ ਤੇਜ਼ ਦੰਦਾਂ ਦੇ ਡੂੰਘੇ ਨਿਸ਼ਾਨ ਪਾ ਦਿੱਤੇ। ਲਹੂ ਲੁਹਾਨ ਲੜਕੀ ਕਿਸੇ ਤਰ੍ਹਾਂ ਜਾਨ ਬਚਾ ਕੇ ਘਰ ਵਾਪਸ ਆਈ। ਉਸ ਦੇ ਨੱਕ ਤੇ ਕੰਨ ਤਕ ਚੱਬੇ ਹੋਏ ਸਨ ਤੇ ਸਰੀਰ ਦੀ ਬੁਰੀ ਹਾਲਤ ਸੀ। ਹਸਪਤਾਲ ਨੇੜੇ ਨਹੀਂ ਸੀ । ਪਿੰਡ ਦੀਆਂ ਜੜ੍ਹੀ ਬੂਟੀਆਂ ਤੇ ਝਾੜ-ਫੂਕ ਨਾਲ ਉਹ ਨਹੀਂ ਬਚੀ। ਇਸ ਘਟਨਾ ਤੋਂ ਬਾਦ ਪਿੰਡ ਦੇ ਸਿਆਣੇ ਨੇ ਦੇਵਤਾ ਦੀ ਸਹੁੰ ਚੁੱਕ ਕੇ ਕਿਹਾ ਕਿ ਜੰਗਲ ਵਿੱਚ ਰਿੱਛ ਦੇਵਤਾ ਨੇ ਮਰਨ ਵਾਲੀ ਲੜਕੀ ਦੀ ਆਤਮਾ ਨਾਲ ਸ਼ਾਦੀ ਕਰ ਲਈ ਹੈ। ਉਹ ਇਸੇ ਪਿੰਡ ਦੀ ਕੁੜੀ ਸੀ, ਇਸ ਲਈ ਉਸ ਰਿੱਛ

ਨੂੰ ਛੇੜਨਾ ਠੀਕ ਨਹੀਂ। ਕੁਝ ਲੋਕਾਂ ਨੇ ਤਾਂ ਇਥੋਂ ਤਕ ਕਿਹਾ ਕਿ ਕਦੇ ਕਦੇ ਸਵੇਰੇ ਸ਼ਾਮ ਇਕ ਰਿੱਛ ਤੇ ਰਿੱਛਣੀ ਉਸ ਲੜਕੀ ਦੇ ਮਾਤਾ ਪਿਤਾ ਦੇ ਖੇਤਾਂ ਵਿੱਚ ਵੜ ਜਾਂਦੇ ਹਨ ਤੇ ਕਦੇ ਕਦੇ ਮਚਾਨ ਤੇ ਚੜ੍ਹ ਕੇ ਲੇਟ ਜਾਂਦੇ ਹਨ।

ਥੱਕਿਆ ਹਾਰਿਆ ਮੈਂ ਨਿਰਾਸ਼ ਹੋ ਕੇ ਵਾਪਸ ਆ ਗਿਆ। ਡੇਰੇ ਤੇ ਆ ਕੇ ਵੇਖਿਆ ਤਾਂ ਅਜੀਬ ਨਜ਼ਾਰਾ ਸੀ। ਦੋਵੇਂ ਫਾਰੇਸਟਰ ਆਪਣੇ ਬਿਸਤਰੇ ਬੰਨ੍ਹ ਕੇ ਘਰ ਜਾਣ ਦੀ ਛੁੱਟੀ ਦੀ ਅਰਜ਼ੀ ਹੱਥ ਵਿੱਚ ਲੈ ਕੇ ਖੜ੍ਹੇ ਸਨ। ਉਨ੍ਹਾਂ ਨੂੰ ਵੀ ਪਤਾ ਨਹੀਂ ਕਿਥੋਂ ਇਹ ਭਿਣਕ ਪੈ ਗਈ ਸੀ। ਉਨ੍ਹਾਂ ਨੂੰ ਸਮਝਾਉਣਾ ਬੇਕਾਰ ਗਿਆ ਤੇ ਦੁਪਹਿਰ ਤਕ ਮੈਂ ਤੇ ਮੇਰਾ ਸਾਥੀ ਟੇਵਾ ਹੀ ਬਾਕੀ ਰਹਿ ਗਏ।

ਮੈਂ ਵੀ ਕੀ ਕਰ ਸਕਦਾ ਸੀ!

ਉਹ ਦਿਨ ਤਾਂ ਬੜੇ ਆਰਾਮ ਨਾਲ ਬੀਤ ਗਿਆ। ਮੇਰੀ ਛੋਲਦਾਰੀ ਇਕ ਟਿੱਲੇ ਤੇ ਬਾਂਸ ਦੀਆਂ ਝਾੜੀਆਂ, ਆਂਵਲੇ ਤੇ ਪਲਾਸ਼ ਦੇ ਦਰਖ਼ਤਾਂ ਵਿੱਚ ਖ਼ਾਲੀ ਥਾਂ ਤੇ ਇਸ ਤਰ੍ਹਾਂ ਲਗਾਈ ਗਈ ਸੀ ਕਿ ਉਥੋਂ ਦੂਰਬੀਨ ਨਾਲ ਸਾਹਮਣੇ ਫੈਲੇ ਦੂਰ ਪਹਾੜ ਤਕ ਦਾ ਨਜ਼ਾਰਾ ਬੜੀ ਆਸਾਨੀ ਨਾਲ ਵੇਖਿਆ ਜਾ ਸਕਦਾ ਸੀ।

ਰਾਤ ਚੈਨ ਨਾਲ ਬੀਤ ਗਈ। ਸਿਰਫ਼ ਇਕ ਛੋਟੀ ਜਿਹੀ ਘਟਨਾ ਹੋਈ। ਰਾਤ ਨੂੰ ਲਾਲਟੈਨ ਦੀ ਰੋਸ਼ਨੀ ਵਿੱਚ ਟੇਵੇ ਨੇ ਜ਼ਮੀਨ ਤੇ ਰਿੜ੍ਹਦੀ ਕਿਸੇ ਚੀਜ਼ ਨੂੰ ਸੁੰਘਣ ਲਈ ਆਪਣਾ ਨੱਕ ਲਾਇਆ, ਉਸ ਨੂੰ ਅਠੂਹੇਂ ਨੇ ਡੰਗ ਮਾਰਿਆ। ਉਸ ਕਰ ਕੇ ਉਹ ਸਾਰੀ ਰਾਤ ਦਰਦ ਨਾਲ ਤੜਫਦਾ ਰਿਹਾ। ਨਾ ਉਹ ਆਪ ਸੁੱਤਾ ਤੇ ਨਾ ਮੈਨੂੰ ਸੌਣ ਦਿੱਤਾ।

ਦੂਜੇ ਦਿਨ ਸੂਰਜ ਨਿਕਲਣ ਤੇ ਤਲਹਟੀ ਵਿੱਚ ਮੈਂ ਟੇਵੇ ਨੂੰ ਨਾਲ ਲੈ ਕੇ ਘੁੰਮਣ ਨਿਕਲਿਆ। ਇਕ ਦਰਖ਼ਤ ਥੱਲੇ ਖਲੋ ਕੇ ਟੇਵਾ ਭੌਂਕਣ

ਲੱਗਾ । ਮੈਂ ਥੋੜੀ ਦੂਰ ਸੀ। ਨੇੜੇ ਆ ਕੇ ਵੇਖਿਆ ਤਾਂ ਉਸ ਦਰਖ਼ਤ ਤੇ ਛੋਟੇ ਛੋਟੇ ਕਾਲੇ ਰਿੱਛ ਦੇ ਬੱਚੇ ਟਹਿਣੀਆਂ ਤੇ ਚੰਬੜ ਕੇ ਬੈਠੇ ਸਨ ਤੇ ਉਹ ਬੜੀ ਹੈਰਾਨੀ ਨਾਲ ਟੇਵੇ ਵਲ ਵੇਖ ਰਹੇ ਸਨ । ਮੈਂ ਵੀ ਹੈਰਾਨ ਹੋ ਕੇ ਉਨ੍ਹਾਂ ਨੂੰ ਵੇਖਦਾ ਹੀ ਰਹਿ ਗਿਆ। ਉਸੇ ਵੇਲੇ ਕੋਲ ਦੀਆਂ ਝਾੜੀਆਂ ਵਿੱਚੋਂ ਗੁਰ ਗੁਰ ਦੀ ਆਵਾਜ਼ ਆਈ। ਮੈਂ ਬੜੀ ਹੁਸ਼ਿਆਰੀ ਨਾਲ ਇਕ ਦਰਖ਼ਤ ਦੇ ਤਨੇ ਦੇ ਓਹਲੇ ਹੋ ਗਿਆ, ਕਿਉਂਕਿ ਮੈਨੂੰ ਪਤਾ ਸੀ ਕਿ ਰਿੱਛਾਂ ਦੀ ਨਜ਼ਰ ਕਮਜ਼ੋਰ ਹੁੰਦੀ ਹੈ।



ਝਾੜੀਆਂ ਵਿੱਚੋਂ ਨਿਕਲ ਕੇ ਇਕ ਰਿੱਛਣੀ ਬੜੀ ਤੇਜ਼ੀ ਨਾਲ ਉਥੇ ਆਈ, ਜਿਥੇ ਉਹ ਬੱਚੇ ਚੰਬੜੇ ਹੋਏ ਸਨ ਤੇ ਟੇਵਾ ਭੌਂਕ ਰਿਹਾ ਸੀ। ਬਸ ਰਿੱਛਣੀ ਦੇ ਉਥੇ ਪਹੁੰਚਣ ਦੀ ਦੇਰ ਸੀ ਕਿ ਦੋਵੇਂ ਬੱਚੇ ਦਰਖ਼ਤ ਤੋਂ ਥੱਲੇ ਉਤਰੇ ਤੇ ਤਿੰਨੇ ਹੌਲੀ ਹੌਲੀ ਅਗੇ ਵਧ ਗਏ। ਟੇਵੇ ਵਲ ਕਿਸੇ ਨੇ ਮੁੜ ਕੇ ਵੇਖਿਆ ਤਕ ਨਹੀਂ, ਜਿਵੇਂ ਉਸ ਦੀ ਉਨ੍ਹਾਂ ਨੂੰ ਕੋਈ ਪਰਵਾਹ ਹੀ ਨਹੀਂ ਸੀ। ਟੇਵਾ ਬੜੀ ਦੇਰ ਤਕ ਭੌਂਕਦਾ ਰਿਹਾ।

ਹੁਣ ਤਕ ਰਿੱਛਣੀ ਨਦੀ ਦੇ ਪਾਣੀ ਵਿੱਚ ਜਾ ਚੁਕੀ ਸੀ। ਦੋਵੇਂ ਬੱਚੇ ਕਿਨਾਰੇ ਤੇ ਖੜੇ ਸਨ। ਇਕ ਵਾਰੀ ਪੂਰੀ ਨਦੀ ਤੈਰ ਕੇ ਉਹ ਫੇਰ ਵਾਪਸ ਆਈ ਤੇ ਇਸ ਵਾਰੀ ਦੋਵੇਂ ਬੱਚੇ ਉਸ ਦੀ ਪਿੱਠ ਤੇ ਸਵਾਰ ਹੋ ਗਏ। ਦੋਵੇਂ ਬੱਚੇ ਪਿੱਠ ਤੇ ਸਵਾਰ ਹੋਣ ਕਰ ਕੇ ਰਿੱਛਣੀ ਦਾ ਸਰੀਰ ਬਹੁਤ ਵੱਡਾ ਲੱਗ ਰਿਹਾ ਸੀ। ਇਸ ਜੰਗਲ ਦੀ ਮਹਾਰਾਣੀ ਤੇ ਉਸ ਦੇ ਬੱਚੇ ਵੀ ਵੇਖ ਲਏ ਸਨ। ਫੇਰ ਵੀ ਟੇਵੇ ਨਾਲ ਉਨ੍ਹਾਂ ਦੇ ਵਤੀਰੇ ਤੋਂ ਇਹ ਸਾਬਤ ਹੋ ਚੁੱਕਾ ਸੀ ਕਿ ਜੰਗਲੀ ਰਿੱਛ ਜ਼ਿਆਦਾ-ਤਰ ਨਿਧੜਕ ਹੀ ਹੁੰਦੇ ਹਨ।

ਡੇਰੇ ਤੇ ਪਹੁੰਚ ਕੇ ਮੈਂ ਆਪਣਾ ਟੈਲੀਸਕੋਪ ਸਿੱਧਾ ਕੀਤਾ। ਨਦੀ ਦੇ ਪਾਰ ਕਿਨਾਰੇ ਤੇ ਦੋ ਤਿੰਨ ਥਾਂ ਰੇਤ ਉਡਦੀ ਨਜ਼ਰ ਆਈ। ਮੈਂ ਸੋਚਿਆ ਕਿ ਸ਼ਾਇਦ ਕੋਈ ਬੈਲ ਗੱਡੀ ਜਾ ਰਹੀ ਹੋਵੇਗੀ। ਸ਼ਹਿਰ ਡਾਕ ਭੇਜਣ ਲਈ ਮੈਂ ਚਿੱਠੀਆਂ ਚੁੱਕ ਕੇ ਉਧਰ ਹੀ ਚਲ ਪਿਆ। ਨਦੀ ਦੇ ਕਿਨਾਰੇ ਤੇ ਖੜੇ ਹੋ ਕੇ ਵੇਖਿਆ ਕਿ ਨੇਵਲਿਆਂ ਵਾਂਗ ਸਾਰੀ ਜ਼ਮੀਨ ਪੁੱਟੀ ਹੋਈ ਹੈ ਤੇ ਲਾਲ ਮਿੱਟੀ ਨਾਲ ਭਰਿਆ ਰਿੱਛ ਪਰਵਾਰ ਦੀਮਕ ਖਾ ਰਿਹਾ ਹੈ।

ਟੇਵੇ ਦੇ ਭੌਂਕਣ ਦੀ ਆਵਾਜ਼ ਨਾਲ ਉਹ ਸਾਵਧਾਨ ਹੋ ਗਏ। ਸਾਨੂੰ ਵੇਖ ਕੇ ਉਹ ਚੁਕੰਨੇ ਹੋ ਕੇ ਫ਼ੌਰਨ ਸਾਹਮਣੇ ਦੀ ਪਹਾੜੀ ਤੇ ਚੜ੍ਹ ਗਏ। ਉਹ ਅਗੇ ਵੱਧ ਰਹੇ ਸਨ ਤੇ ਪਿਛੇ ਮੁੜ ਕੇ ਸਾਨੂੰ ਵੀ ਵੇਖਦੇ ਜਾ ਰਹੇ ਸਨ।

ਦੋ ਚਾਰ ਦਿਨਾਂ ਵਿੱਚ ਰਿੱਛ ਵੀ ਇਹ ਸਮਝ ਗਏ ਕਿ ਅਸੀਂ ਵੀ ਉਨ੍ਹਾਂ ਦੇ ਪੜੋਸੀ ਹਾਂ। ਨਦੀ ਪਾਰ ਦਾ ਇਹ ਇਲਾਕਾ ਸ਼ਾਇਦ ਉਨ੍ਹਾਂ ਦੇ ਸ਼ਿਕਾਰ ਦੇ ਇਲਾਕੇ ਵਿੱਚ ਸ਼ਾਮਲ ਨਹੀਂ ਸੀ। ਇਸੇ ਲਈ ਅਸੀਂ ਹਮਲੇ ਤੋਂ ਬਚੇ ਰਹੇ। ਹੁਣ ਤਾਂ ਹਮੇਸ਼ਾਂ ਹੀ ਦਿਨ ਵਿੱਚ ਸਵੇਰੇ-ਸ਼ਾਮ, ਦੂਰ-ਨੇੜੇ ਸਾਡੀਆਂ ਮੁਲਾਕਾਤਾਂ ਹੋਣ ਲੱਗੀਆਂ, ਪਰ ਥੋੜ੍ਹੀ ਬਹੁਤ ਹਿਚਕਿਚਾਹਟ ਨਾਲ।

ਇਕ ਦਿਨ ਮੈਂ ਡਾਕ ਭਿਜਵਾਨ ਲਈ ਗੌਂਡਿਆਂ ਦੇ ਪਿੰਡ ਵੱਲ ਚਲਾ ਗਿਆ ਸੀ। ਦਫ਼ਤਰ ਲਈ ਡਾਕੀਏ ਨੂੰ ਡਾਕ ਦੇ ਕੇ ਜਦੋਂ ਮੈਂ ਦੁਪਹਿਰ ਵੇਲੇ ਆਪਣੇ ਡੇਰੇ ਤੇ ਵਾਪਸ ਆਇਆ ਤਾਂ ਮੇਰਾ ਸਾਰਾ ਸਾਮਾਨ ਤਿਤਰ-ਬਿਤਰ ਹੋਇਆ ਪਿਆ ਸੀ। ਪਹਿਲਾਂ ਤਾਂ ਮੈਨੂੰ ਚੋਰਾਂ ਦੇ ਆਉਣ ਦਾ ਸ਼ਕ ਹੋਇਆ। ਪਰ ਫ਼ਰਸ਼ ਵੱਲ ਧਿਆਨ ਨਾਲ ਵੇਖਣ ਤੇ ਪਤਾ ਲੱਗਾ ਕਿ ਰਿੱਛ ਪਰਵਾਰ ਮੇਰੀ ਗ਼ੈਰਹਾਜ਼ਰੀ ਵਿੱਚ ਇਥੇ ਆਇਆ ਸੀ।

ਸਾਰਾ ਸਾਮਾਨ ਮੁੜ ਕੇ ਠੀਕ ਕਰਨ ਵਿੱਚ ਦੇਰ ਲੱਗੀ। ਰਾਸ਼ਨ ਵਿੱਚੋਂ ਸ਼ਹਿਦ ਦਾ ਡੱਬਾ ਤੇ ਮੁਰੱਬੇ ਦਾ ਮਰਤਬਾਨ ਗ਼ਾਇਬ ਸੀ। ਇਹ ਦੋਵੇਂ ਮੈਨੂੰ ਦੂਜੇ ਦਿਨ ਨਦੀ ਦੇ ਕਿਨਾਰੇ ਤੇ ਖ਼ਾਲੀ ਪਏ ਮਿਲੇ।

ਹੁਣ ਮੈਂ ਟੇਵੇ ਨਾਲ ਇਸ ਸੁਨਸਾਨ ਜਗ੍ਹਾ ਵਿੱਚ ਇਕੱਲਾ ਸੀ। ਰਿੱਛ ਪਰਵਾਰ ਨੇ ਫੇਰ ਇਕ ਦੋ ਵਾਰੀ ਅੰਦਰ ਆਉਣ ਦੀ ਕੋਸ਼ਿਸ਼ ਕੀਤੀ, ਪਰ ਟੇਵੇ ਕਰ ਕੇ ਉਨ੍ਹਾਂ ਦੀ ਹਿੰਮਤ ਨਾ ਹੋਈ। ਕੁਝ ਖਾਣ ਦੇ ਲਾਲਚ ਵਿੱਚ ਹੁਣ ਇਹ ਪਰਵਾਰ ਮੇਰੀ ਛੋਲਦਾਰੀ ਦੇ ਆਸ ਪਾਸ ਹੀ ਰਹਿਣ ਲੱਗ ਪਿਆ।

ਇਕ ਦਿਨ ਦੋਵੇਂ ਰਿੱਛ ਬੱਚੇ ਇਕੱਲੇ ਹੀ ਮੇਰੀ ਛੋਲਦਾਰੀ ਵਿੱਚ ਪਿਛੋਂ ਦੀ ਆ ਗਏ ਤੇ ਖੜਖੜ ਕਰਨ ਲੱਗੇ। ਟੇਵਾ ਵੇਖ ਕੇ ਭੌਂਕਣ ਲੱਗ ਪਿਆ। ਬਾਹਰ ਨਿਕਲ ਕੇ ਵੇਖਿਆ ਤਾਂ ਚਾਵਲਾਂ ਵਾਲਾ ਪਤੀਲਾ ਮੂੰਹ ਵਿੱਚ ਦਬਾਏ ਇਕ ਬੱਚਾ ਦੋੜੀ ਜਾ ਰਿਹਾ ਹੈ ਤੇ ਦੂਜਾ ਉਸ ਦੇ ਪਿਛੇ ਡਿੱਗੇ ਹੋਏ ਚਾਵਲਾਂ ਨੂੰ ਚੱਟਦਾ ਹੋਇਆ ਜਾ ਰਿਹਾ ਹੈ। ਸੀਟੀ ਮਾਰਦਿਆਂ ਹੀ ਟੇਵਾ ਉਛਲ ਕੇ ਦੌੜਿਆ ਤੇ ਉਸ ਨੇ ਦੋਹਾਂ ਬੱਚਿਆਂ ਨੂੰ ਟਿਲੇ ਤੋਂ ਥੱਲੇ ਉਤਰਣ ਤੋਂ ਪਹਿਲਾਂ ਹੀ ਘੇਰ ਲਿਆ। ਡਰ ਦੇ ਮਾਰੇ ਰਿੱਛ ਦੇ ਮੂੰਹੋਂ ਪਤੀਲੀ ਛੁੱਟ ਗਈ। ਕੁੱਤੇ ਨੇ ਦੋਹਾਂ ਨੂੰ ਘੇਰਿਆ ਹੋਇਆ ਸੀ ਤੇ ਜ਼ੋਰ ਜ਼ੋਰ ਦੀ ਭੌਂਕ ਰਿਹਾ ਸੀ। ਉਹ ਕਿਸੇ ਤਰ੍ਹਾਂ ਵੀ ਉਥੋਂ ਹਿਲਣ ਦਾ ਨਾਂ ਨਹੀਂ ਲੈ ਰਿਹਾ ਸੀ। ਉਹ ਚਾਹੁੰਦਾ ਸੀ ਕਿ ਮੈਂ ਆਪ ਉਥੇ ਪਹੁੰਚ ਕੇ ਉਨ੍ਹਾਂ ਚੋਰਾਂ ਦੀ ਖ਼ਬਰ ਲਵਾਂ।

ਮੈਂ ਥੱਲੇ ਉਤਰ ਹੀ ਰਿਹਾ ਸੀ ਕਿ ਮੇਰੇ ਅਗੋਂ ਇਕ ਰਿੱਛ ਗੁਰਾਉਂਦਾ ਹੋਇਆ ਲੰਘ ਕੇ ਉਨ੍ਹਾਂ ਤਿੰਨਾਂ ਕੋਲ ਪਹੁੰਚਿਆ ਤੇ ਜਦ ਤਕ ਟੇਵਾ ਆਪਣੇ ਆਪ ਨੂੰ ਸੰਭਾਲ ਸਕਦਾ, ਰਿੱਛ ਨੇ ਉਸ ਨੂੰ ਆਪਣੇ ਪੰਜਿਆਂ ਵਿੱਚ ਫੜ ਕੇ ਐਸਾ ਭੁਆਂਇਆ ਕਿ ਉਹ ਕੂੰ ਕੂੰ ਕਰਦਾ ਸੱਤ ਅੱਠ ਗਜ਼ ਦੂਰ ਜਾ ਡਿੱਗਾ। ਰਿੱਛ ਬੱਚਿਆਂ ਨੂੰ ਵੀ ਉਸ ਨੇ ਗੁਰ ਗੁਰ ਕਰ ਕੇ ਕੁਝ ਦੂਰ ਭਜਾ ਦਿੱਤਾ ਤੇ ਫੇਰ ਵਾਪਸ ਆ ਕੇ ਟੇਵਾ ਦੀ ਰਹੀ ਸਹੀ ਕਸਰ ਵੀ ਪੂਰੀ ਕਰ ਦਿੱਤੀ। ਉਸ ਦਾ ਚਿਹਰਾ ਚੱਬ ਸੁਟਿਆ ਤੇ ਉਸ ਦੀ ਜਾਨ ਨਿਕਲ ਜਾਣ ਤੇ ਉਥੋਂ ਵਾਪਸ ਚਲਾ ਗਿਆ।

ਸੂਰਜ ਡੁੱਬਣ ਵਾਲਾ ਸੀ। ਮੇਰਾ ਇਕੋ ਇਕ ਸਾਥੀ ਟੇਵਾ ਵੀ ਚਲਾ ਗਿਆ ਸੀ। ਦੁੱਖੀ ਮਨ ਨਾਲ ਮੈਂ ਵਾਪਸ ਡੇਰੇ ਤੇ ਆਇਆ। ਰਾਤ ਨੂੰ ਬੜੀ ਦੇਰ ਤਕ ਚਿੰਤਾ ਵਿੱਚ ਡੁਬਿਆ ਰਿਹਾ। ਪਤਾ ਨਹੀਂ ਕਦੋਂ ਮੈਂ ਸੌਂ ਗਿਆ। ਰਾਤ ਦੇ ਤਿੰਨ ਵਜੇ ਅਚਾਨਕ ਮੇਰੀ ਨੀਂਦ ਖੁਲ੍ਹ ਗਈ। ਇਸ ਤਰ੍ਹਾਂ ਲਗਿਆ ਜਿਵੇਂ ਕੋਲ ਹੀ ਜ਼ਮੀਨ ਤੇ ਲੇਟਿਆ ਕੋਈ ਖੁਰਾਟੇ ਲੈ ਰਿਹਾ ਹੈ। ਹੌਲੀ ਹੌਲੀ ਸਰਹਾਣੇ ਰੱਖੀ ਲਾਲਟੈਨ ਦੀ ਲੋਅ ਤੇਜ਼ ਕੀਤੀ–ਹੇ ਪਰਮਾਤਮਾ! ਮੇਰੀ ਮੰਜੀ ਦੇ ਕੋਲ ਹੀ ਇਕ ਰਿੱਛ ਲੇਟਿਆ ਖੁਰਾਟੇ ਲੈ ਰਿਹਾ ਸੀ। ਕਿਸੇ ਤਰ੍ਹਾਂ ਹਿੰਮਤ ਕਰ ਕੇ ਤੰਬੂ ਦਾ ਕਪੜਾ ਹਟਾ ਕੇ ਮੈਂ ਬਾਹਰ ਨਿਕਲਿਆ ਤੇ ਅੰਦਾਜ਼ੇ ਨਾਲ ਹੀ ਕੋਲ ਦੇ ਇਕ ਦਰਖ਼ਤ ਤੇ ਚੜ੍ਹ ਗਿਆ ਤੇ ਸਾਰੀ ਰਾਤ ਉਸ ਦਰਖ਼ਤ ਤੇ ਟੰਗਿਆ ਰਿਹਾ।

ਸਵੇਰੇ ਆਪਣੀ ਬੂਥਣੀ ਰਗੜਦੇ ਹੋਏ ਤੇ ਉਬਾਸੀ ਲੈਂਦੇ ਰਿੱਛ ਮਹਾਰਾਜ ਤੰਬੂ ਤੋਂ ਬਾਹਰ ਨਿਕਲੇ ਤੇ ਬਾਹਰ ਬੈਠ ਕੇ ਆਪਣੀ ਸੁਸਤੀ ਝਾੜਨ ਲੱਗੇ। ਦਰਖ਼ਤ ਤੇ ਬੈਠਿਆਂ ਮੇਰੇ ਤੇ ਵੀ ਉਸ ਨੇ ਇਕ ਨਿਗਾਹ ਮਾਰੀ ਤੇ ਗੁਰ ਗੁਰ ਕਰਦੇ ਹੋਏ ਮਸਤ ਚਾਲ ਤੇ ਬੜੀ ਬੇਫ਼ਿਕਰੀ ਨਾਲ ਇਕ ਪਾਸੇ ਵੱਲ ਚੱਲ ਪਏ। ਮੇਰਾ ਖ਼ਿਆਲ ਹੈ ਕਿ ਉਸ ਨੇ ਆਪਣੀ ਬੋਲੀ ਵਿੱਚ ਸ਼ਾਇਦ ਇਹ ਹੀ ਕਿਹਾ ਹੋਵੇਗਾ ਕਿ ਰਾਤ ਜੋ ਆਰਾਮ ਕਰਨ

ਦਿੱਤਾ, ਉਸ ਲਈ ਧੰਨਵਾਦ ! ਫੇਰ ਕਦੇ ਮਿਲਾਂਗੇ ।

ਰਿੱਛ ਦੇ ਉਥੋਂ ਜਾਂਦਿਆਂ ਹੀ ਮੈਂ ਨੰਗੇ ਪੈਰੀਂ ਬਿਨਾ ਕੁਝ ਲਏ ਉਥੋਂ ਭੱਜ ਉਠਿਆ ਤੇ ਕਿਸੇ ਤਰ੍ਹਾਂ ਉਥੋਂ ਗੱਡੀ ਫੜ ਕੇ ਸ਼ਹਿਰ ਪਹੁੰਚਿਆ । ਇਸ ਤੋਂ ਬਾਦ ਕਦੇ ਉਸ ਪਾਸੇ ਨਹੀਂ ਗਿਆ । ਮੇਰਾ ਡੇਰਾ ਉਸ ਜੰਗਲ ਵਿੱਚੋਂ ਉਠ ਗਿਆ, ਪਰ ਰਿੱਛਾਂ ਦਾ ਡੇਰਾ ਅਜੇ ਵੀ ਉਥੇ ਜੰਮਿਆ ਹੋਇਆ ਹੈ ।

## ਅਭਿਆਸ

I. ਦੱਸੋ ਭਲਾ :—

1. ਮਜ਼ਦੂਰ ਲੋਕ ਉਸ ਇਲਾਕੇ ਵਿੱਚ ਕੰਮ ਕਰਨ ਲਈ ਤਿਆਰ ਕਿਉਂ ਨਹੀਂ ਸਨ ?
2. ਮੁਖੀਏ ਨੇ ਅਫ਼ਸਰ ਨੂੰ ਕੀ ਕਿਹਾ ?
3. ਰਿੱਛ ਪਰਵਾਰ ਨੇ ਤੰਬੂ ਦੇ ਨੇੜੇ ਆਪਣਾ ਡੇਰਾ ਕਿਉਂ ਲਾਇਆ ਹੋਇਆ ਸੀ ?
4. ਰਿੱਛ ਨੇ ਟੇਵੇ ਨੂੰ ਕਿਸ ਤਰ੍ਹਾਂ ਮਾਰ ਦਿੱਤਾ ?
5. ਅਫ਼ਸਰ ਨੰਗੇ ਪੈਰ ਡੇਰੇ ਨੂੰ ਛੱਡ ਕੇ ਕਿਉਂ ਭੱਜ ਗਿਆ ?

II. ਵਾਕ ਬਣਾਓ :—

ਤਲਹਟੀ, ਸੁਨਸਾਨ, ਜਾਂਚ ਪੜਤਾਲ, ਇਰਾਦਾ, ਨਿਸ਼ਾਨ, ਸਜ਼ਾ, ਤਬਾਹ, ਤਰਸ, ਝਾੜ-ਫੂਕ, ਮਚਾਨ, ਨਜ਼ਾਰਾ, ਦੂਰਬੀਨ, ਹੁਸ਼ਿਆਰੀ, ਪਰਵਾਹ, ਚੁਕੰਨਾ, ਮੁਲਾਕਾਤ, ਤਿੱਤਰ-ਬਿਤਰ, ਗ਼ੈਰਹਾਜ਼ਰੀ, ਗ਼ਾਇਬ, ਨਿਗਾਹ, ਮਸਤ ।

III. ਖ਼ਾਲੀ ਥਾਂਵਾਂ ਭਰੋ :—

1. ਅਚਾਨਕ ਕੁਝ ਪੈਰਾਂ ਦੇ ਨਿਸ਼ਾਨ ਵੇਖ ਕੇ ਟੇਵਾ.........ਲੱਗ ਪਿਆ !
2. ਲਹੂ ਲੁਹਾਨ ਲੜਕੀ ਕਿਸੇ ਤਰ੍ਹਾਂ.. ......ਬਚਾ ਕੇ.........ਘਰ ਆਈ ।
3. ਦੁਪਹਿਰ ਤਕ ਮੈਂ ਤੇ ਮੇਰਾ.........ਟੇਵਾ ਹੀ ਬਾਕੀ ਰਹਿ ਗਏ ।

4. ਰਾਤ....... ਨਾਲ ਗੁਜ਼ਰ ਗਈ ।
5. ਰਿੱਛਣੀ.........ਦੇ ਪਾਣੀ ਵਿੱਚ ਜਾ ਕੁੱਦੀ ।
6. ਡੇਰੇ ਤੇ ਪਹੁੰਚ ਕੇ ਮੈਂ ਆਪਣਾ.........ਸਿੱਧਾ ਕੀਤਾ ।
7. ਸਾਨੂੰ ਵੇਖ ਕੇ ਉਹ.........ਹੋ ਕੇ.........ਸਾਹਮਣੇ ਦੀ ਪਹਾੜੀ ਤੇ ਚੜ੍ਹ ਗਏ ।
8. ਕੁਝ ਖਾਣ ਦੀ........ ਵਿੱਚ ਹੁਣ ਇਹ.........ਮੇਰੀ.........ਦੇ ਆਸ ਪਾਸ ਹੀ ਰਹਿਣ ਲੱਗ ਪਿਆ ।

IV. 1. ਇਨ੍ਹਾਂ ਵਿੱਚੋਂ ਕਿਸ ਸ਼ਬਦ ਦੇ ਜੋੜ ਸ਼ੁੱਧ ਹਨ ?

(i) ਪੁਤ੍ਰ, ਪੁਤਰ, ਪੁੱਤਰ ।
(ii) ਤੁਰਣਾ, ਤੁਰਨਾ. ਤੁਨ੍ਹਾ ।
(iii) ਖੰਭ, ਖੰਬ, ਖ`ਭ, ¯ ਖ`ਬ ।
(iv) ਤਿ`ਨ, ਤਿੱਨ, ਤਿੰਨ, ਤਿਣ ।

2. ਇਨ੍ਹਾਂ ਦੇ ਪੁਲਿੰਗ ਲਿਖੋ:—
ਪੁਤਰੀ, ਲੁਟੇਰੀ, ਬਾਲੜੀ, ਪਰੀ, ਗਿਆਨਣ ।

# ਭੁਲ ਬਖਸ਼ਾਉਣੀ

ਚਿਤਰੀ ਬਿੱਲੀ ਰਾਮੂ ਦੀ ਪਤਨੀ ਨੂੰ ਇੰਨਾ ਤੰਗ ਕਰਦੀ ਸੀ ਕਿ ਰਾਮੂ ਦੀ ਪਤਨੀ ਲਈ ਖਾਣਾ ਪੀਣਾ ਮੁਸ਼ਕਲ ਹੋ ਗਿਆ। ਰਾਮੂ ਦੀ ਪਤਨੀ ਦੇ ਕਮਰੇ ਵਿੱਚ ਰਬੜੀ ਦੀ ਭਰੀ ਹੋਈ ਕਟੋਰੀ ਪਹੁੰਚੀ ਤੇ ਜਦ ਤਕ ਰਾਮੂ ਆਏ, ਤਦ ਤਕ ਕਟੋਰੀ ਸਾਫ਼ ਚੱਟੀ ਹੋਈ ਮਿਲੀ। ਬਾਜ਼ਾਰੋਂ ਮਲਾਈ ਆਈ ਤੇ ਜਦ ਤਕ ਰਾਮੂ ਦੀ ਪਤਨੀ ਨੇ ਪਾਨ ਲਾਇਆ, ਮਲਾਈ ਗ਼ਾਇਬ। ਰਾਮੂ ਦੀ ਪਤਨੀ ਨੇ ਇਹ ਫ਼ੈਸਲਾ ਕਰ ਲਿਆ ਕਿ ਜਾਂ ਤਾਂ ਉਹ ਹੀ ਘਰ ਵਿੱਚ ਰਹੇਗੀ ਜਾਂ ਚਿਤਰੀ ਬਿੱਲੀ। ਮੋਰਚਾਬੰਦੀ ਹੋ ਗਈ। ਦੋਵੇਂ ਬੜੀਆਂ ਹੁਸ਼ਿਆਰ। ਬਿੱਲੀ ਫਸਾਉਣ ਲਈ ਪਿੰਜਰਾ ਆਇਆ। ਉਸ ਵਿੱਚ ਦੁੱਧ ਮਲਾਈ, ਚੂਹੇ ਤੇ ਬਿੱਲੀ ਨੂੰ ਸੁਆਦੀ ਲੱਗਣ ਵਾਲੇ ਕਈ ਤਰ੍ਹਾਂ ਦੇ ਪਦਾਰਥ ਰਖੇ ਗਏ, ਪਰ ਬਿੱਲੀ ਨੇ ਉਧਰ ਨਿਗਾਹ ਤਕ ਨਾ ਮਾਰੀ। ਚਿਤਰੀ ਨੇ ਸਰਗਰਮੀ ਵਿਖਾਈ। ਹੁਣ ਤਕ ਤਾਂ ਉਹ ਰਾਮੂ ਦੀ ਪਤਨੀ ਤੋਂ ਡਰਦੀ ਸੀ, ਪਰ ਅਜ ਉਹ ਮੁਕਾਬਲਾ ਕਰਨ ਲੱਗੀ।

ਬਿੱਲੀ ਦਾ ਹੌਂਸਲਾ ਵਧ ਜਾਣ ਤੇ ਰਾਮੂ ਦੀ ਪਤਨੀ ਦਾ ਘਰ ਵਿੱਚ ਰਹਿਣਾ ਮੁਸ਼ਕਲ ਹੋ ਗਿਆ। ਉਸ ਨੂੰ ਮਿਲਦੀਆਂ ਸਨ ਸੱਸ ਦੀਆਂ ਮਿੱਠੀਆਂ ਝਿੜਕਾਂ ਤੇ ਪਤੀ ਨੂੰ ਮਿਲਦਾ ਸੀ ਰੁੱਖਾ ਸੁੱਕਾ ਖਾਣਾ। ਰਾਮੂ ਦੀ ਪਤਨੀ ਤੇ ਖ਼ੂਨ ਸਵਾਰ ਹੋ ਗਿਆ। 'ਨਾ ਰਹੇ ਬਾਂਸ ਨਾ ਵਜੇ ਬੰਸਰੀ', ਦੇ ਅਖਾਣ ਮੁਤਾਬਕ ਰਾਮੂ ਦੀ ਪਤਨੀ ਨੇ ਬਿੱਲੀ ਨੂੰ ਜਾਨ ਤੋਂ ਮਾਰਨ ਦਾ ਫ਼ੈਸਲਾ ਕਰ ਲਿਆ।

ਰਾਮੂ ਦੀ ਪਤਨੀ ਨੇ ਕੁਝ ਸੋਚਿਆ, ਇਸ ਦੇ ਬਾਦ ਮੁਸਕਰਾਂਦੀ ਹੋਈ ਉਹ ਉਠੀ। ਚਿਤਰੀ ਰਾਮੂ ਦੀ ਪਤਨੀ ਦੇ ਉਠਦਿਆਂ ਹੀ ਖਿਸਕ

ਗਈ। ਰਾਮੂ ਦੀ ਪਤਨੀ ਇਕ ਕਟੋਰਾ ਦੁੱਧ ਕਮਰੇ ਦੇ ਦਰਵਾਜ਼ੇ ਦੀ ਦਹਿਲੀਜ਼ ਤੇ ਰੱਖ ਕੇ ਚਲੀ ਗਈ। ਹੱਥ ਵਿੱਚ ਚੌਕੀ ਲੈ ਕੇ ਵਾਪਸ ਆਈ ਤਾਂ ਕੀ ਵੇਖਦੀ ਹੈ ਕਿ ਚਿਤਰੀ ਦੁੱਧ ਪੀਣ ਵਿੱਚ ਰੁਝੀ ਹੋਈ ਹੈ। ਮੌਕਾ ਹੱਥ ਆ ਗਿਆ। ਪੂਰਾ ਜ਼ੋਰ ਲਾ ਕੇ ਉਸ ਨੇ ਚੌਕੀ ਬਿੱਲੀ ਤੇ ਵਗਾਹ ਮਾਰੀ। ਬਿੱਲੀ ਨਾ ਹਿੱਲੀ ਨਾ ਜੁਲੀ, ਨਾ ਚੀਕੀ ਨਾ ਬੋਲੀ, ਬੱਸ ਇਕ ਦਮ ਪੁੱਠੀ ਹੋ ਗਈ।



ਆਵਾਜ਼ ਸੁਣ ਕੇ ਮਹਿਰੀ ਝਾੜੂ ਛੱਡ ਕੇ, ਮਿਸਰਾਣੀ ਰਸੋਈ ਛੱਡ ਕੇ ਤੇ ਸੱਸ ਪੂਜਾ ਛੱਡ ਕੇ ਉਥੇ ਆ ਗਈਆਂ। ਰਾਮੂ ਦੀ ਪਤਨੀ ਸਿਰ ਨੀਵਾਂ ਪਾਏ ਅਪਰਾਧੀਆਂ ਵਾਂਗ ਉਨ੍ਹਾਂ ਦੀਆਂ ਗੱਲਾਂ ਸੁਣ ਰਹੀ ਸੀ।

ਮਹਿਰੀ ਬੋਲੀ, "ਹਾਏ ਰਾਮ ! ਬਿੱਲੀ ਤਾਂ ਮਰ ਗਈ। ਮਾਂ ਜੀ, ਬਿੱਲੀ ਦੀ ਮੌਤ ਵਹੁਟੀ ਦੇ ਹੱਥੋਂ ਹੋ ਗਈ, ਇਹ ਤਾਂ ਬਹੁਤ ਬੁਰਾ ਹੋਇਆ।"

ਮਿਸਰਾਣੀ ਬੋਲੀ, "ਮਾਂ ਜੀ, ਬਿੱਲੀ ਦੀ ਹਤਿਆ ਤੇ ਆਦਮੀ ਦੀ ਹਤਿਆ ਬਰਾਬਰ ਹੈ। ਅਸੀਂ ਤਾਂ ਰੋਟੀ ਨਹੀਂ ਬਣਾਉਣੀ, ਜਦ ਤਕ ਵਹੁਟੀ ਦੇ ਸਿਰ ਤੋਂ ਪਾਪ ਨਹੀਂ ਉਤਰ ਜਾਂਦਾ।"

ਸੱਸ ਕਹਿਣ ਲੱਗੀ, "ਹਾਂ, ਤੂੰ ਠੀਕ ਕਹਿੰਦੀ ਹੈਂ, ਹੁਣ ਜਦ ਤਕ ਵਹੁਟੀ ਦੇ ਸਿਰ ਤੋਂ ਹਤਿਆ ਦਾ ਪਾਪ ਨਾ ਉਤਰ ਜਾਏ, ਤਦ ਤੱਕ ਨਾ ਕੋਈ ਪਾਣੀ ਪੀ ਸਕਦਾ ਹੈ ਤੇ ਨਾ ਰੋਟੀ ਖਾ ਸਕਦਾ ਹੈ। ਇਹ ਤੂੰ ਕੀ ਕੀਤਾ?"

ਮਹਿਰੀ ਬੋਲੀ, "ਹੁਣ ਕੀ ਕਰੀਏ ? ਕਹੋ ਤਾਂ ਪੰਡਤ ਜੀ ਨੂੰ ਬੁਲਾ ਲਿਆਈਏ ?"

ਸੱਸ ਦੀ ਜਾਨ ਵਿੱਚ ਜਾਨ ਆਈ, "ਹਾਂ ਹਾਂ ਜਲਦੀ ਦੌੜ ਕੇ ਪੰਡਤ ਜੀ ਨੂੰ ਬੁਲਾ ਲਿਆਓ।"

ਬਿੱਲੀ ਦੀ ਹਤਿਆ ਦੀ ਖ਼ਬਰ ਬਿਜਲੀ ਦੀ ਤਰ੍ਹਾਂ ਆਸ ਪੜੋਸ ਵਿੱਚ ਫੈਲ ਗਈ। ਰਾਮੂ ਦੇ ਘਰ ਗੁਆਂਢ ਦੀਆਂ ਔਰਤਾਂ ਦਾ ਤਾਂਤਾ ਲੱਗ ਗਿਆ। ਸਾਰਿਆਂ ਪਾਸਿਓਂ ਸਵਾਲ ਪੁੱਛੇ ਜਾਣ ਲੱਗੇ। ਰਾਮੂ ਦੀ ਪਤਨੀ ਸਿਰ ਸੁੱਟ ਕੇ ਬੈਠੀ ਹੋਈ ਸੀ।

ਪੰਡਤ ਪਰਮ ਸੁਖ ਨੂੰ ਜਦੋਂ ਇਹ ਖ਼ਬਰ ਮਿਲੀ, ਉਸ ਵੇਲੇ ਉਹ ਪੂਜਾ ਕਰ ਰਹੇ ਸਨ। ਖ਼ਬਰ ਮਿਲਦਿਆਂ ਹੀ ਉਠ ਪਏ। ਪੰਡਤਾਣੀ ਨੂੰ ਹੱਸ ਕੇ ਕਹਿਣ ਲੱਗੇ, "ਰੋਟੀ ਨਾ ਪਕਾਈਂ। ਲਾਲਾ ਘਾਸੀ ਰਾਮ ਦੀ ਨੂੰਹ ਨੇ ਬਿੱਲੀ ਮਾਰ ਸੁੱਟੀ ਹੈ। ਭੁਲ ਬਖ਼ਸ਼ਾਉਣੀ ਹੋਵੇਗੀ, ਖਾਣ ਪੀਣ ਨੂੰ ਚੰਗਾ ਮਿਲੇਗਾ।"

ਪੰਡਤ ਪਰਮ ਸੁਖ ਛੋਟੇ ਜਿਹੇ ਮੋਟੇ ਆਦਮੀ ਸਨ। ਲੰਬਾਈ ਚਾਰ ਫੁਟ ਦਸ ਇੰਚ ਤੇ ਗੋਗੜ ਦਾ ਘੇਰਾ 58 ਇੰਚ। ਚਿਹਰਾ ਗੋਲ ਮੋਲ, ਵੱਡੀਆਂ ਵੱਡੀਆਂ ਮੁੱਛਾਂ, ਰੰਗ ਗੋਰਾ ਤੇ ਬੋਦੀ ਲੱਕ ਤਕ ਲਮਕਦੀ ਹੋਈ।

ਪੰਡਤ ਪਰਮ ਸੁਖ ਪਹੁੰਚੇ ਤਾਂ ਕੋਰਮ ਪੂਰਾ ਹੋਇਆ। ਪੰਚਾਇਤ ਬੈਠੀ, ਮਿਸਰਾਣੀ, ਕਿਸ਼ਨੂ ਦੀ ਮਾਂ, ਛਨੂੰ ਦੀ ਦਾਦੀ ਤੇ ਪੰਡਤ ਪਰਮ ਸੁਖ। ਬਾਕੀ ਔਰਤਾਂ ਵਹੁਟੀ ਨਾਲ ਹਮਦਰਦੀ ਜਤਾ ਰਹੀਆਂ ਸਨ।

ਕਿਸ਼ਨੂ ਦੀ ਮਾਂ ਨੇ ਕਿਹਾ, "ਪੰਡਤ ਜੀ! ਬਿੱਲੀ ਦੀ ਹਤਿਆ ਕਰਨ ਤੇ ਕਿਹੜਾ ਨਰਕ ਮਿਲਦਾ ਹੈ?"

ਪੰਡਤ ਪਰਮ ਸੁਖ ਨੇ ਪਤਰਾ ਵੇਖ ਕੇ ਕਿਹਾ, "ਸਿਰਫ ਬਿੱਲੀ ਦੀ ਹਤਿਆ ਕਹਿਣ ਮਾਤਰ ਨਾਲ ਨਰਕ ਦਾ ਨਾਂ ਨਹੀਂ ਦਸਿਆ ਜਾ ਸਕਦਾ, ਪਹਿਲਾਂ ਉਹ ਵਕਤ ਪਤਾ ਲੱਗੇ, ਜਦੋਂ ਬਿੱਲੀ ਦੀ ਹਤਿਆ ਹੋਈ, ਤਦ ਨਰਕ ਦਾ ਪਤਾ ਲੱਗ ਸਕਦਾ ਹੈ।"

"ਇਹ ਹੀ ਕੋਈ ਸਤ ਵਜੇ ਸਵੇਰੇ।" ਮਿਸਰਾਣੀ ਨੇ ਕਿਹਾ।

"ਹਰੇ ਕ੍ਰਿਸ਼ਨ! ਹਰੇ ਕ੍ਰਿਸ਼ਨ! ਬਹੁਤ ਬੁਰਾ ਹੋਇਆ। ਸਵੇਰੇ ਸਵੇਰੇ ਬਿੱਲੀ ਦੀ ਹਤਿਆ! ਕੁੰਭੀ ਪਾਕ ਨਰਕ ਮਿਲੇਗਾ। ਰਾਮੂ ਦੀ ਮਾਂ ਇਹ ਤਾਂ ਬਹੁਤ ਬੁਰਾ ਹੋਇਆ।"

ਰਾਮੂ ਦੀ ਮਾਂ ਨੇ ਕਿਹਾ, "ਪੰਡਤ ਜੀ, ਇਸੇ ਲਈ ਤਾਂ ਤੁਹਾਨੂੰ ਬੁਲਵਾਇਆ ਹੈ। ਹੁਣ ਦੱਸੋ, ਕੀ ਕੀਤਾ ਜਾਏ?"

"ਕੀਤਾ ਕੀ ਜਾਏ! ਇਹ ਹੀ ਕਿ ਸੋਨੇ ਦੀ ਬਿੱਲੀ ਬਣਵਾ ਕੇ ਵਹੁਟੀ ਦੇ ਹੱਥੋਂ ਦਾਨ ਕਰਵਾ ਦਿੱਤੀ ਜਾਏ। ਜਦ ਤਕ ਬਿੱਲੀ ਨਾ ਦੇ ਦਿੱਤੀ ਜਾਏਗੀ, ਤਦ ਤਕ ਤਾਂ ਘਰ ਭ੍ਰਿਸ਼ਟ ਹੀ ਰਹੇਗਾ। ਬਿੱਲੀ ਦਾਨ ਦੇਣ ਦੇ ਬਾਦ ਇੱਕੀ ਦਿਨਾਂ ਤਕ ਪਾਠ ਕਰਾਇਆ ਜਾਏ।"

ਛਨੂੰ ਦੀ ਦਾਦੀ, "ਹਾਂ ਤੇ ਹੋਰ ਕੀ! ਪੰਡਤ ਜੀ ਠੀਕ ਹੀ ਤਾਂ ਕਹਿ ਰਹੇ ਹਨ। ਬਿੱਲੀ ਹੁਣ ਦਾਨ ਕਰ ਦਿੱਤੀ ਜਾਏ ਤੇ ਪਾਠ ਫੇਰ ਹੋ ਜਾਣ।"

ਰਾਮੂ ਦੀ ਮਾਂ ਨੇ ਕਿਹਾ, "ਫੇਰ ਪੰਡਤ ਜੀ, ਕਿੰਨੇ ਤੋਲੇ ਦੀ ਬਿੱਲੀ ਬਣਵਾਈ ਜਾਏ?"

ਪੰਡਤ ਪਰਮ ਸੁਖ ਮੁਸਕਰਾਏ। ਆਪਣੀ ਗੋਗੜ ਤੇ ਹੱਥ ਫੇਰਦੇ ਹੋਏ ਉਨ੍ਹਾਂ ਨੇ ਕਿਹਾ, "ਬਿੱਲੀ ਕਿੰਨੇ ਤੋਲਿਆਂ ਦੀ ਬਣਵਾਈ ਜਾਏ ? ਰਾਮੂ ਦੀ ਮਾਂ ਸ਼ਾਸਤਰਾਂ ਵਿੱਚ ਤਾਂ ਲਿਖਿਆ ਹੈ ਕਿ ਬਿੱਲੀ ਦੇ ਬਰਾਬਰ ਦੇ ਵਜ਼ਨ ਦੀ ਸੋਨੇ ਦੀ ਬਿੱਲੀ ਬਣਵਾਈ ਜਾਏ । ਪਰ ਹੁਣ ਕਲਜੁਗ ਆ ਗਿਆ ਹੈ, ਧਰਮ ਕਰਮ ਨਹੀਂ ਰਿਹਾ। ਸ਼ਰਧਾ ਵੀ ਨਹੀਂ ਰਹੀ। ਇਸ ਲਈ ਰਾਮੂ ਦੀ ਮਾਂ, ਬਿੱਲੀ ਦੇ ਵਜ਼ਨ ਦੇ ਬਰਾਬਰ ਸੋਨੇ ਦੀ ਬਿੱਲੀ ਤਾਂ ਕੀ ਬਣੇਗੀ ? ਕਿਉਂਕਿ ਬਿੱਲੀ ਵੀਹ ਇੱਕੀ ਸੇਰ ਤੋਂ ਘੱਟ ਨਹੀਂ ਹੋਵੇਗੀ। ਹਾਂ, ਘੱਟ ਤੋਂ ਘੱਟ ਇੱਕੀ ਤੋਲਿਆਂ ਦੀ ਬਿੱਲੀ ਬਣਵਾ ਕੇ ਦਾਨ ਕਰਵਾ ਦਿਓ, ਅਗੇ ਆਪਣੀ ਆਪਣੀ ਸ਼ਰਧਾ।"

ਆਖ਼ਰ ਯਾਰ੍ਹਾਂ ਤੋਲਿਆਂ ਦੀ ਬਿੱਲੀ ਦਾਨ ਕਰਨ ਦਾ ਫ਼ੈਸਲਾ ਹੋ ਗਿਆ।

"ਪੂਜਾ ਦਾ ਸਾਮਾਨ ਕਿੰਨਾ ਲੱਗੇਗਾ ?"

"ਅਸੀਂ ਘੱਟ ਤੋਂ ਘੱਟ ਸਾਮਾਨ ਵਿੱਚ ਪੂਜਾ ਕਰਵਾ ਦਿਆਂਗੇ। ਦਾਨ ਲਈ ਕਰੀਬ ਦਸ ਮਣ ਕਣਕ, ਇਕ ਮਣ ਚਾਵਲ, ਇਕ ਮਣ ਦਾਲ, ਇਕ ਮਣ ਤਿਲ, ਪੰਜ ਮਣ ਜੌਂ ਤੇ ਪੰਜ ਮਣ ਛੋਲੇ। ਵੀਹ ਸੇਰ ਘਿਓ ਤੇ ਇਕ ਮਣ ਲੂਣ ਲੱਗੇਗਾ। ਬਸ, ਇੰਨੇ ਵਿੱਚ ਕੰਮ ਹੋ ਜਾਏਗਾ।"

"ਓਹੋ ! ਇੰਨਾ ਸਾਮਾਨ ! ਪੰਡਤ ਜੀ, ਇਸ ਵਿੱਚ ਤਾਂ ਹਜ਼ਾਰਾਂ ਰੁਪਏ ਖ਼ਰਚ ਹੋ ਜਾਣਗੇ," ਰਾਮੂ ਦੀ ਮਾਂ ਨੇ ਉਦਾਸ ਹੋ ਕੇ ਕਿਹਾ।

"ਫੇਰ ਇਸ ਤੋਂ ਘੱਟ ਵਿੱਚ ਤਾਂ ਕੰਮ ਨਹੀਂ ਚਲੇਗਾ। ਬਿੱਲੀ ਦੀ ਹਤਿਆ ਕਿੰਨਾ ਵੱਡਾ ਪਾਪ ਹੈ ਰਾਮੂ ਦੀ ਮਾਂ। ਖ਼ਰਚ ਨੂੰ ਵੇਖਣ ਤੋਂ ਪਹਿਲਾਂ ਨੂੰਹ ਦੇ ਪਾਪ ਨੂੰ ਤਾਂ ਵੇਖ ਲੈ। ਇਹ ਤਾਂ ਪ੍ਰਾਸ਼ਚਿਤ ਹੈ, ਕੋਈ ਮਜ਼ਾਕ ਥੋੜੀ ਹੈ। ਰੁਪਿਆ ਪੈਸਾ ਤਾਂ ਤੁਹਾਡੇ ਲੋਕਾਂ ਦੇ ਹੱਥਾਂ ਦੀ ਮੈਲ ਹੈ।"

ਪੰਡਤ ਪਰਮ ਸੁਖ ਹੱਸ ਰਹੇ ਸਨ। ਉਨ੍ਹਾਂ ਨੇ ਕਿਹਾ, "ਰਾਮੂ ਦੀ ਮਾਂ, ਇਕ ਪਾਸੇ ਤਾਂ ਨੂੰਹ ਲਈ ਕੁੰਭੀ ਪਾਕ ਨਰਕ ਹੈ ਤੇ ਦੂਜੇ ਪਾਸੇ ਤੁਹਾਡੇ ਲਈ ਥੋੜਾ ਜਿਹਾ ਖ਼ਰਚ, ਸੋ ਉਸ ਤੋਂ ਮੂੰਹ ਨਾ ਮੋੜੋ। ਇੱਕੀ ਦਿਨਾਂ ਦੇ ਪਾਠ ਦੇ ਇੱਕੀ ਰੁਪਏ ਤੇ ਇੱਕੀ ਦਿਨ ਦੋਵੇਂ ਵਕਤ ਪੰਜ-ਪੰਜ ਬ੍ਰਾਹਮਣਾਂ ਨੂੰ ਰੋਟੀ ਖ਼ੁਆਉਣੀ ਪਵੇਗੀ।" ਫੇਰ ਥੋੜਾ ਰੁਕ ਕੇ ਪੰਡਤ ਪਰਮ ਸੁਖ ਬੋਲੇ, "ਉਸ ਦੀ ਚਿੰਤਾ ਤੁਸੀਂ ਨਾ ਕਰੋ, ਮੈਂ ਇਕੱਲਿਆਂ ਦੋਵੇਂ ਵਕਤ ਭੋਜਨ ਕਰ ਲਿਆ ਕਰਾਂਗਾ ਤੇ ਮੇਰੇ ਇਕੱਲੇ ਦੇ ਭੋਜਨ ਕਰਨ ਨਾਲ ਪੰਜ ਬ੍ਰਾਹਮਣਾਂ ਦੇ ਭੋਜਨ ਦਾ ਫਲ ਮਿਲ ਜਾਏਗਾ।"

"ਇਹ ਤਾਂ ਪੰਡਤ ਜੀ ਠੀਕ ਕਹਿੰਦੇ ਹਨ, ਪੰਡਤ ਜੀ ਦੀ ਗੋਗੜ ਤਾਂ ਵੇਖੋ।" ਮਿਸਰਾਣੀ ਨੇ ਹੱਸਦੇ ਹੋਏ ਪੰਡਤ ਜੀ ਨੂੰ ਤਾਅਨਾ ਮਾਰਿਆ।

"ਚੰਗਾ ਤਾਂ ਹੁਣ ਪ੍ਰਾਸ਼ਚਿਤ ਦਾ ਪਰਬੰਧ ਕਰਵਾਓ। ਰਾਮੂ ਦੀ ਮਾਂ, ਯਾਰਾਂ ਤੋਲੇ ਸੋਨਾ ਕੱਢੋ, ਮੈਂ ਉਸ ਦੀ ਬਿੱਲੀ ਬਣਵਾ ਲਿਆਵਾਂ। ਦੋ ਘੰਟਿਆਂ ਵਿੱਚ ਬਿੱਲੀ ਬਣਵਾ ਕੇ ਵਾਪਸ ਆਵਾਂਗਾ, ਤਦ ਤਕ ਪੂਜਾ ਦਾ ਸਭ ਪਰਬੰਧ ਕਰਵਾ ਕੇ ਰਖੋ। ਵੇਖਣਾ ਪੂਜਾ ਲਈ........"

ਪੰਡਤ ਜੀ ਦੀ ਗੱਲ ਅਜੇ ਖ਼ਤਮ ਵੀ ਨਹੀਂ ਹੋਈ ਸੀ ਕਿ ਮਹਿਰੀ ਭਜਦੀ ਹੋਈ ਆਈ ਤੇ ਸਭ ਲੋਕ ਹੈਰਾਨ ਹੋ ਗਏ। ਰਾਮੂ ਦੀ ਮਾਂ ਨੇ ਘਬਰਾ ਕੇ ਪੁਛਿਆ, "ਨੀ ਕੀ ਹੋਇਆ ?"

ਮਹਿਰੀ ਨੇ ਹਫਦੇ ਹੋਏ ਕਿਹਾ, "ਮਾਂ ਜੀ, ਬਿੱਲੀ ਤਾਂ ਉਠ ਕੇ ਭੱਜ ਗਈ !"

## ਅਭਿਆਸ

I. ਦੱਸੋ ਭਲਾ :—

1. ਰਾਮੂ ਦੀ ਪਤਨੀ ਚਿਤਰੀ ਬਿੱਲੀ ਤੋਂ ਕਿਉਂ ਪਰੇਸ਼ਾਨ ਸੀ ?
2. ਰਾਮੂ ਦੀ ਪਤਨੀ ਨੇ ਬਿੱਲੀ ਨੂੰ ਕਿਸ ਤਰ੍ਹਾਂ ਮਾਰਿਆ ?

3. ਪੰਡਤ ਜੀ ਨੇ ਰਾਮੂ ਦੀ ਮਾਂ ਨੂੰ ਕੀ ਉਪਾ ਦੱਸਿਆ ?
4. ਬਿੱਲੀ ਦੇ ਭੱਜ ਜਾਣ ਤੇ ਪੰਡਤ ਜੀ ਤੇ ਕੀ ਬੀਤੀ ਹੋਵੇਗੀ ?
5. ਬਿੱਲੀ ਦੇ ਮਰਨ ਤੇ ਪੰਡਤ ਜੀ, ਸੱਸ ਤੇ ਮਿਸਰਾਨੀ ਆਦਿ ਵਿੱਚ ਹੋਈ ਗੱਲ ਬਾਤ ਨੂੰ ਲਿਖੋ ।

II. ਵਾਕ ਬਣਾਓ :—

ਮੋਰਚਾਬੰਦੀ, ਨਿਗਾਹ, ਪਦਾਰਥ, ਸਰਗਰਮੀ, ਹਤਿਆ, ਗੁਆਂਢ, ਪੰਚਾਇਤ, ਹਮਦਰਦੀ, ਕੁੰਭੀਪਾਕ ਨਰਕ, ਪਰਬੰਧ, ਪ੍ਰਾਸ਼ਚਿਤ।

III. ਇਸ ਕਹਾਣੀ ਨੂੰ ਛੋਟਾ ਕਰ ਕੇ ਲਿਖੋ ।

IV. 1. ਇਨ੍ਹਾਂ ਮੁਹਾਵਰਿਆਂ ਦੇ ਅਰਥ ਦਸ ਕੇ ਵਾਕਾਂ ਵਿੱਚ ਵਰਤੋ :—

ਹੱਥ ਪੈਰ ਮਾਰਨੇ, ਗਲ ਪੈਣਾ, ਘਾਹ ਵੱਢਣਾ, ਦੰਦ ਖੱਟੇ ਕਰਨਾ, ਦਾਲ ਗਲਣਾ ।

2. ਇਨ੍ਹਾਂ ਸ਼ਬਦ ਜੋੜਿਆਂ ਨੂੰ ਇਸ ਤਰ੍ਹਾਂ ਵਾਕਾਂ ਵਿੱਚ ਵਰਤੋ ਕਿ ਇਨ੍ਹਾਂ ਦੇ ਅਰਥ ਸਪਸ਼ਟ ਹੋ ਜਾਣ :—

ਰਿਣ, ਰਿੰਨ੍ਹ; ਵੱਡਾ, ਵੱਢਾ; ਸਦਰ, ਸੱਧਰ; ਬਾਜ, ਬਾਝ; ਨਿੱਬ, ਨਿੱਭ ।

# ਚਾਂਦੀ ਦੀਆਂ ਗੋਲੀਆਂ



ਸ਼ਾਮ ਦੀ ਮੈਂ ਫਿੱਕੀ ਫਿੱਕੀ,
ਉੱਡੀ ਉੱਡੀ ਧੁੰਦ ਵਿੱਚੋਂ
ਨਿੰਮੇ ਨਿੰਮੇ, ਟਾਂਵੇਂ, ਟਾਂਵੇਂ,
ਤਾਰੇ ਪਿਆ ਵੇਖਦਾਂ ।

ਦੂਰ ਅਜ ਪਿੰਡ ਤੋਂ–
ਮੈਂ ਡੰਡੀਆਂ ਤੇ ਖੜਾ ਖੜਾ,
ਮੰਦਰਾਂ ਦੇ ਕਲਸ ਤੇ–
ਮੁਨਾਰੇ ਪਿਆ ਵੇਖਦਾਂ ।

ਹੌਲੀ ਹੌਲੀ ਉੱਡ ਉੱਡ,
ਰੁਡਿਆਂ ਜਿਹੇ ਰੁੱਖਾਂ ਉੱਤੇ,
ਬਹਿੰਦੀਆਂ ਮੈਂ ਡਾਰਾਂ ਦੇ–
ਨਜ਼ਾਰੇ ਪਿਆ ਵੇਖਦਾਂ ।

ਮੈਂ ਵੀ ਅਜ ਰਾਂਝੇ ਵਾਂਗੂੰ,
ਹੀਰ ਖੇੜੀ ਟੋਰ ਕੇ–
ਤੇ ਸੁੰਦੇ ਸੁੰਵੇ ਆਪਣੇ
ਹਜ਼ਾਰੇ ਪਿਆ ਵੇਖਦਾਂ ।

ਪੌਣ ਦੇ ਫਰਾਟੇ–
ਮੇਰੇ ਕੋਲੋਂ ਰੋਂਦੇ ਲੰਘ ਰਹੇ ਨੇ,
ਜਾਪਦੇ ਨੇ ਜਿਵੇਂ ਅਜ
ਦੇ ਰਹੇ ਨੇ ਉਲ੍ਹਾਣੀਆਂ ।

ਪਿੱਪਲੀ ਦਾ ਰੁੱਖ–
ਜਿਦ੍ਹੇ ਥੱਲੇ ਦੋਵੇਂ ਬੈਠਦੇ ਸਾਂ,
ਉਹਦੀਆਂ ਅਯਾਲੀ ਕਿਸੇ
ਛਾਂਗ ਲਈਆਂ ਟਾਹਣੀਆਂ ।

ਗੋਲ੍ਹਾਂ ਖਾਣ ਘੁੱਗੀਆਂ
ਜੋ ਦੋ ਨਿੱਤ ਆਉਂਦੀਆਂ ਸੀ,
ਉਹ ਵੀ ਅਜ ਸਾਰਾ ਦਿਨ
ਆਈਆਂ ਨਹੀਂ ਨਮਾਣੀਆਂ ।

—ਸ਼ਿਵ ਕੁਮਾਰ

## ਅਭਿਆਸ

I. ਕਵੀ ਨੇ ਚਾਂਦੀ ਦੀਆਂ ਗੋਲੀਆਂ ਕਿੰਨਾਂ ਨੂੰ ਕਿਹਾ ਹੈ ?

II. ਅਰਥ ਲਿਖੋ :—

ਫਿਕੀ, ਧੁੰਧ, ਨਿੰਮੇ, ਟਾਂਵੇਂ, ਕਲਸ, ਮੁਨਾਰੇ, ਟੋਰ, ਪਿੱਪਲੀ, ਰੁਖ, ਨਮਾਣੀਆਂ ।

III. ਇਸ ਕਵਿਤਾ ਦਾ ਭਾਵ ਆਪਣੇ ਸ਼ਬਦਾਂ ਵਿੱਚ ਲਿਖੋ ।

# ਜਾਨਵਰਾਂ ਵਰਗੇ ਪੇੜ ਪੌਦੇ

ਕੁਦਰਤ ਦੇ ਅਜਾਇਬ ਘਰ ਦੀਆਂ ਦੂਜੀਆਂ ਅਜੀਬ ਚੀਜ਼ਾਂ ਵਿੱਚ ਬਨਸਪਤੀ ਜਗਤ ਤੇ ਉਨ੍ਹਾਂ ਅਣੋਖੇ ਪੇੜ ਪੌਦਿਆਂ ਨੂੰ ਪਹਿਲੇ ਦਰਜੇ ਤੇ ਰਖਿਆ ਜਾ ਸਕਦਾ ਹੈ, ਜਿਹੜੇ ਕਿ ਘਾਤਕ ਜੀਵਾਂ ਦੀ ਆਦਤ ਕਰ ਕੇ ਕਈ ਤਰੀਕਿਆਂ ਨਾਲ ਛੋਟੇ ਛੋਟੇ ਕੀੜਿਆਂ ਤੇ ਪਤੰਗਿਆਂ ਨੂੰ ਆਪਣੀ ਖ਼ੁਰਾਕ ਬਣਾ ਲੈਂਦੇ ਹਨ। ਕਿੰਨੀ ਅਜੀਬ ਗਲ ਹੈ! ਪੇੜ ਪੌਦੇ, ਜਿਨ੍ਹਾਂ ਨੂੰ ਅਸੀਂ ਸਿਰਫ਼ ਜਾਨਵਰਾਂ ਦੀ ਖ਼ੁਰਾਕ ਸਮਝਦੇ ਹਾਂ, ਕਦੇ ਕਦੇ ਉਨ੍ਹਾਂ ਤੇ ਹੀ ਹਮਲਾ ਕਰ ਕੇ ਉਨ੍ਹਾਂ ਨੂੰ ਜਾਲ ਵਿੱਚ ਫਸਾਉਂਦੇ, ਉਨ੍ਹਾਂ ਦੀ ਬੇਦਰਦੀ ਨਾਲ ਹਤਿਆ ਕਰ ਕੇ, ਆਪਣਾ ਪੇਟ ਭਰਨ ਦਾ ਸਾਧਨ ਜੁਟਾਉਂਦੇ ਹਨ।



ਪਤੰਗਿਆਂ ਦਾ ਫੁੱਲ ਤੇ ਆਉਣਾ ਸਹਿਜ ਹੀ ਹੈ। ਫੁਲਵਾੜੀ ਦੀ ਠੰਡੀ ਹਵਾ ਮਨੁੱਖ ਨੂੰ ਹੀ ਨਹੀਂ, ਬਲਕਿ ਕੀੜਿਆਂ ਤੇ ਪਤੰਗਿਆਂ ਨੂੰ ਵੀ ਆਪਣੇ ਵਲ ਖਿਚਦੀ ਹੈ। ਪਰ ਸ਼ਹਿਦ ਤੇ ਕੇਸਰ ਦੇ ਲਾਲਚ ਵਿੱਚ ਉਹ ਪਤੰਗੇ ਕਦੇ ਕਦੇ ਐਸੇ ਫੁੱਲਾਂ ਤੇ ਜਾ ਬੈਠਦੇ ਹਨ ਜਿਹੜੇ ਉਨ੍ਹਾਂ ਨੂੰ ਫਸਾ ਕੇ

ਮਾਰ ਦੇਂਦੇ ਹਨ। ਐਸੇ ਪੌਦਿਆਂ ਵਿੱਚ ਫੁੱਲਾਂ ਤੋਂ ਪਰੇ ਟਹਿਣੀ ਜਾਂ ਦੂਜੇ ਅੰਗਾਂ ਵਿੱਚ ਗਿਲਟੀਆਂ ਜਾਂ ਸ਼ਹਿਦ ਦੇ ਖਾਨੇ ਹੁੰਦੇ ਹਨ। ਗਿਲਟੀਆਂ ਦੇ ਰੋਮ ਚੀੜ੍ਹੇ ਹੁੰਦੇ ਹਨ ਤੇ ਆਪ ਤੌਰ ਤੇ ਕੀੜੇ ਉਨ੍ਹਾਂ ਵਿੱਚ ਫਸ ਕੇ ਜਾਨ ਗਵਾ ਦੇਂਦੇ ਹਨ। ਆਖ਼ਰ ਅਜਿਹੇ ਮਰੇ ਹੋਏ ਜੀਵ ਥੱਲੇ ਡਿੱਗ ਕੇ ਮਿੱਟੀ ਵਿੱਚ ਘੁਲ ਮਿਲ ਕੇ ਪੌਦੇ ਦੇ ਕੰਮ ਆਉਂਦੇ ਹਨ। ਫੇਰ ਵੀ ਇਨ੍ਹਾਂ ਪੌਦਿਆਂ ਵਿੱਚ ਨਾ ਕੀੜੇ ਫੜਨ ਦਾ ਕੋਈ ਖ਼ਾਸ ਢੰਗ ਹੁੰਦਾ ਹੈ ਤੇ ਨਾ ਅਸੀਂ ਇਨ੍ਹਾਂ ਨੂੰ ਕੀਟਾਸ਼ੀ ਪੌਦਿਆਂ ਵਿੱਚ ਗਿਣ ਸਕਦੇ ਹਾਂ।

ਕੀਟਾਸ਼ੀ ਪੌਦੇ ਇਕ ਖ਼ਾਸ ਤਰ੍ਹਾਂ ਨਾਲ ਹੀ ਕੀੜੇ ਫਸਾਉਂਦੇ ਹਨ। ਇਨ੍ਹਾਂ ਦੀਆਂ ਲਗਭਗ 400 ਕਿਸਮਾਂ ਹਨ, ਜਿਨ੍ਹਾਂ ਦੇ ਕੀੜੇ ਫੜਨ ਦੇ ਢੰਗ ਦੇ ਮੁਤਾਬਕ ਤਿੰਨ ਭੇਦ ਮੰਨੇ ਜਾ ਸਕਦੇ ਹਨ :–

1. ਉਹ ਕੀਟਾਸ਼ੀ ਪੌਦੇ, ਜਿਨ੍ਹਾਂ ਦੇ ਰੋਮ ਚੀੜ੍ਹੇ ਹੁੰਦੇ ਹਨ।
2. ਜਿਨ੍ਹਾਂ ਵਿੱਚ ਕੀੜੇ ਫਸਾਣ ਲਈ ਕਈ ਤਰ੍ਹਾਂ ਦੀਆਂ ਤੂੰਬੀਆਂ, ਥੈਲੀਆਂ ਜਾਂ ਦੂਜੇ ਹਿੱਸੇ ਹੁੰਦੇ ਹਨ।
3. ਜਿਨ੍ਹਾਂ ਦਾ ਇਕ ਨਾ ਇਕ ਅੰਗ ਛੋਹਣ ਨਾਲ ਉਤੇਜਿਤ ਹੋ ਜਾਂਦਾ ਹੈ ਤੇ ਉਸ ਵਿੱਚੋਂ ਚੀੜ੍ਹਾ ਰਸ ਵਗਣ ਲਗਦਾ ਹੈ। ਨਾਲ ਹੀ ਉਸ ਅੰਗ ਵਿੱਚ ਹਰਕਤ ਵੀ ਹੁੰਦੀ ਹੈ। ਨਤੀਜਾ ਇਹ ਹੁੰਦਾ ਹੈ ਕਿ ਪਤੰਗਾ ਉਥੇ ਹੀ ਫਸ ਕੇ ਕੈਦ ਹੋ ਜਾਂਦਾ ਹੈ।

### 1. ਚੀੜ੍ਹੇ ਰੋਮਾਂ ਵਾਲੇ ਕੀਟਾਸ਼ੀ ਪੌਦੇ :–

ਚੀੜ੍ਹੇ ਰੋਮਾਂ ਵਾਲੇ ਕੀਟਾਸ਼ੀ ਪੌਦਿਆਂ ਦਾ ਓਸਪਰਣੀ ਇਕ ਚੰਗਾ ਉਦਾਹਰਣ ਹੈ। ਇਸ ਕਿਸਮ ਦਾ ਇਕ ਪੌਦਾ ਪੁਰਤਗਾਲ ਤੇ ਮਰੋਕੋ ਵਿੱਚ ਰੇਤਲੀ ਤੇ ਪਥਰੀਲੀ ਜ਼ਮੀਨ ਤੇ ਲੱਗਦਾ ਹੈ। ਇਹ ਪੌਦਾ 9-10 ਇੰਚ ਉਚਾ ਹੁੰਦਾ ਹੈ ਤੇ ਇਸ ਦੀ ਮੁਖ ਸ਼ਾਖ਼ਾ ਦੇ ਉਪਰੀ ਹਿੱਸੇ ਤੇ 3-4



ਛੋਟੀਆਂ ਛੋਟੀਆਂ ਫੁੱਲਾਂ ਨਾਲ ਲੱਦੀਆਂ ਟਹਿਣੀਆਂ ਨਿਕਲਦੀਆਂ ਹਨ। ਪੱਤੀਆਂ ਸੰਘਣੀਆਂ ਤੇ ਖ਼ਾਸ ਕਰ ਪੌਦੇ ਦੇ ਹੇਠਲੇ ਹਿੱਸੇ ਤੇ ਹੀ ਹੁੰਦੀਆਂ ਹਨ। ਉਨ੍ਹਾਂ ਦੇ ਵਿਚਕਾਰ ਉਪਰਲੀ ਤਹਿ ਤੇ ਇਕ ਪਰਨਾਲੀ ਜਿਹੀ ਹੁੰਦੀ ਹੈ। ਪਰਨਾਲੀ ਨੂੰ ਛੱਡ ਕੇ ਬਾਕੀ ਪੱਤੀ ਤੇ ਵੱਡੀਆਂ (ਨਾੜ ਵਾਲੀਆਂ) ਤੇ ਛੋਟੀਆਂ (ਬਿਨਾ ਨਾੜ ਵਾਲੀਆਂ) ਗਿਲਟੀਆਂ ਹੁੰਦੀਆਂ ਹਨ। ਵੱਡੀਆਂ ਗਿਲਟੀਆਂ ਵਿੱਚੋਂ ਚੀੜ੍ਹਾ ਰਸ ਨਿਕਲਦਾ ਹੈ, ਜਿਸ ਦੀਆਂ ਬੂੰਦਾਂ ਜੰਮ ਕੇ ਰੋਸ਼ਨੀ ਵਿੱਚ ਤ੍ਰੇਲ ਵਾਂਗ ਚਮਕਦੀਆਂ ਹਨ। ਰਸ ਦੀ ਖੋਜ ਵਿੱਚ ਨਿਕਲੇ ਪਤੰਗੇ ਇੰਨਾਂ ਜਗਮਗਾਂਦੀਆਂ ਪੱਤੀਆਂ ਤੇ ਰਸ ਦੀਆਂ ਬੂੰਦਾਂ ਨੂੰ ਸ਼ਹਿਦ ਸਮਝ ਕੇ ਉਨ੍ਹਾਂ ਤੇ ਆ ਕੇ ਬੈਠਦੇ ਹਨ। ਨਾੜ ਤੋਂ ਬਿਨਾਂ ਗਿਲਟੀਆਂ ਵਿੱਚੋਂ ਕੀੜੇ ਪਤੰਗਿਆਂ ਦੇ ਛੋਹਣ ਤੋਂ ਪਹਿਲਾਂ ਹੀ ਸਾਧਾਰਣ ਚੀੜ੍ਹਾ ਤੇ ਬਾਦ ਵਿੱਚ ਖਾਰਾ ਰਸ ਵਗਣ ਲੱਗਦਾ ਹੈ। ਇਹ ਰਸ ਪਤੰਗੇ ਨਾਲ ਚਿਪਕ ਜਾਂਦਾ ਹੈ ਤੇ ਜਿਉਂ ਜਿਉਂ ਪਤੰਗਾ ਅਗੇ ਵਧਣ ਦੀ ਕੋਸ਼ਿਸ਼ ਕਰਦਾ ਹੈ, ਉਸ ਤੇ ਦੂਜੀਆਂ ਐਸੀਆਂ ਗਿਲਟੀਆਂ ਦਾ ਰਸ ਵੀ ਚਿਪਕਦਾ ਜਾਂਦਾ ਹੈ, ਜਿਸ ਨੂੰ ਛੁਡਾਉਣ ਲਈ ਉਹ ਆਪਣੇ ਅੰਗਾਂ ਨੂੰ ਪੱਤੀ ਜਾਂ ਆਪਣੇ ਹੀ ਸਰੀਰ ਤੇ ਰਗੜਦਾ ਹੈ। ਨਤੀਜਾ ਇਹ

ਹੁੰਦਾ ਹੈ ਕਿ ਵਿਚਾਰਾ ਪਤੰਗਾ ਹੋਰ ਵੀ ਉਸ ਚੀੜ੍ਹੇ ਰਸ ਵਿੱਚ ਫਸ ਜਾਂਦਾ ਹੈ। ਇਸ ਰਸ ਵਿੱਚ ਉਹ ਇੰਨਾ ਡੁਬ ਜਾਂਦਾ ਹੈ ਕਿ ਸ਼ਹਿਦ ਵਿੱਚ ਫਸੀ ਕੀੜੀ ਵਾਂਗ ਹਿਲਣਾ ਜੁਲਣਾ ਵੀ ਮੁਸ਼ਕਲ ਹੋ ਜਾਂਦਾ ਹੈ। ਤੇ ਅਖੀਰ ਲੜਖੜਾਂਦਾ ਹੋਇਆ ਉਹ ਪੱਤੀ ਦੇ ਹੇਠਲੇ ਹਿੱਸੇ ਵਿੱਚ, ਜਿਥੇ ਬਿਨਾ ਨਾੜ ਦੇ ਗਿਲਟੀਆਂ ਬਹੁਤ ਜ਼ਿਆਦਾ ਹੁੰਦੀਆਂ ਹਨ, ਆ ਡਿੱਗਦਾ ਹੈ। ਪੱਤੀਆਂ ਇਨ੍ਹਾਂ ਗਿਲਟੀਆਂ ਰਾਹੀਂ ਕੀੜੇ ਦੇ ਅੰਗਾਂ ਦੇ ਪੁਸ਼ਟ ਪਦਾਰਥ–ਮਾਸ, ਖ਼ੂਨ ਤੇ ਚਰਬੀ ਆਦਿ ਖਿੱਚ ਕੇ ਪਚਾ ਲੈਂਦੀਆਂ ਹਨ।

2. ਕੀਟਾਸ਼ੀ ਪੌਦੇ, ਜਿਨ੍ਹਾਂ ਵਿੱਚ ਸ਼ਿਕਾਰ ਫਸਾਣ ਦੀਆਂ ਥੈਲੀਆਂ, ਤੂੰਬੀਆਂ ਜਾਂ ਚੋਰ ਟੋਏ ਹੁੰਦੇ ਹਨ :–

ਇਸ ਸਮੂਹ ਦੇ ਕੀਟਾਸ਼ੀ ਪੌਦਿਆਂ ਦੇ ਕਈ ਉਦਾਹਰਣਾਂ ਵਿੱਚੋਂ ਪੁਟਕੀ, ਘਟਪਰਣੀ, ਪਰਿਆਣ ਪਰਣੀ ਤੇ ਕੁੰਭ ਪਰਣੀ ਜ਼ਿਆਦਾ ਪਰਸਿਧ ਹਨ। ਇਨ੍ਹਾਂ ਵਿੱਚ ਧੋਖੇ ਨਾਲ ਕੀੜੇ ਫਸਾਉਣ ਲਈ ਕਈ ਤਰ੍ਹਾਂ ਦੇ ਕੁੰਡ, ਥੈਲੀ, ਸੁਰਾਹੀ, ਤੂੰਬੀ ਜਾਂ ਦੂਜੇ ਕਪਟ-ਪਾਤਰ ਹੁੰਦੇ ਹਨ, ਜਿਨ੍ਹਾਂ ਵਿੱਚ ਸ਼ਿਕਾਰ ਆਪਣੇ ਆਪ ਆ ਫਸਦਾ ਹੈ। ਉਥੋਂ ਉਹ ਵਾਪਸ ਨਹੀਂ ਜਾ ਸਕਦਾ। ਪੁਟਕੀ ਪਾਣੀ ਦਾ ਪੌਦਾ ਹੈ, ਜਿਹੜਾ ਮੌਸਮ ਦੇ ਅਨੁਸਾਰ ਛੱਪੜਾਂ ਦੇ ਤਲ ਜਾਂ ਉਸ ਤੋਂ ਵੀ ਥੱਲੇ ਤੈਰਦਾ ਹੈ। ਇਸ ਵਿੱਚ ਜੜ੍ਹਾਂ ਨਹੀਂ ਹੁੰਦੀਆਂ, ਪਰ ਪੱਤੀਆਂ ਜਾਲ ਦੀ ਤਰ੍ਹਾਂ ਤੇ ਬਹੁਤ ਜ਼ਿਆਦਾ ਗਿਣਤੀ ਵਿੱਚ ਹੁੰਦੀਆਂ ਹਨ। ਪੱਤੀਆਂ ਦੇ ਇਕ ਦੂਜੇ ਦੇ ਉਪਰੋਂ ਇਧਰ ਉਧਰ ਜਾਣ ਨਾਲ ਹੀ ਕਈ ਨਾੜ ਵਾਲੀਆਂ ਥੈਲੀਆਂ ਬਣ ਜਾਂਦੀਆਂ ਹਨ। ਇਨ੍ਹਾਂ ਹੀ ਅਨੋਖੀਆਂ ਥੈਲੀਆਂ ਵਿੱਚ ਹੀ ਕੀੜੇ ਫਸ ਕੇ ਜਾਨ ਦੇ ਦੇਂਦੇ ਹਨ।

ਪੁਟਕੀ ਦੀਆਂ ਕਈ ਛੋਟੀਆਂ ਤੇ ਵੱਡੀਆਂ ਜਾਤਾਂ ਹਨ। ਇਨ੍ਹਾਂ ਦਾ ਰੰਗ ਪੀਲਾਪਨ ਲਏ ਹਰਾ ਹੁੰਦਾ ਹੈ। ਇਨ੍ਹਾਂ ਦੀ ਥੈਲੀ ਦੇ ਉਪਰਲੇ

ਸਿਰੇ ਤੇ ਸੂਈ ਦੇ ਛੇਕ ਵਰਗਾ ਮੂੰਹ ਹੁੰਦਾ ਹੈ, ਜਿਸ ਵਿੱਚੋਂ ਮੁੱਛਾਂ ਜਿਹੇ ਨੋਕੀਲੇ ਰੋਮ ਨਿਕਲੇ ਹੋਏ ਹੁੰਦੇ ਹਨ। ਉਸ ਦੇ ਅੰਦਰ ਉਪਰ ਥੱਲੇ ਹੋਠਾਂ ਵਰਗੇ ਦੋ ਪੜਦੇ ਹੁੰਦੇ ਹਨ। ਉਪਰ ਹੋਠ ਨਾਲ ਇਕ ਝਿੱਲੀ ਜਿਹਾ ਪੜਦਾ ਲਟਕਦਾ ਰਹਿੰਦਾ ਹੈ, ਜਿਸ ਨਾਲ ਥੈਲੀ ਦਾ ਮੂੰਹ ਅੰਦਰੋਂ ਕੱਜਿਆ ਰਹਿੰਦਾ ਹੈ। ਪੜਦਾ ਲਚਕੀਲਾ ਹੁੰਦਾ ਹੈ ਤੇ ਉਸ ਤੇ ਲੰਮੇ ਰੋਮ ਹੁੰਦੇ ਹਨ। ਬਾਹਰੋਂ ਦਬਾਅ ਪੈਣ ਤੇ ਪੜਦਾ ਅੰਦਰ ਨੂੰ ਦਬ ਜਾਂਦਾ ਹੈ, ਜਿਸ ਕਰ ਕੇ ਥੈਲੀ ਦਾ ਮੂੰਹ ਖੁਲ੍ਹ ਜਾਂਦਾ ਹੈ। ਪਾਣੀ ਵਿੱਚ ਤਰਦਾ ਹੋਇਆ ਕੀੜਾ ਜਿਸ ਵੇਲੇ ਪੜਦੇ ਨਾਲ ਟਕਰਾਂਦਾ ਹੈ, ਥੈਲੀ ਦਾ ਮੂੰਹ ਅੰਦਰ ਵਲ ਖੁਲ੍ਹ ਜਾਂਦਾ ਹੈ ਤੇ ਉਹ ਕੀੜਾ ਆਪਣੇ ਆਪ ਅੰਦਰ ਨੂੰ ਤਿਲਕ ਜਾਂਦਾ ਹੈ। ਇਸ ਦੇ ਅੰਦਰ ਜਾਂਦਿਆਂ ਹੀ ਲਚਕੀਲਾ ਪੜਦਾ ਉਲਟ ਕੇ ਥੈਲੀ ਦਾ ਮੂੰਹ ਬੰਦ ਕਰ ਦੇਂਦਾ ਹੈ। ਇਹ ਸਾਰਾ ਕੰਮ ਉਸੇ ਤਰ੍ਹਾਂ ਹੁੰਦਾ ਹੈ, ਜਿਸ ਤਰ੍ਹਾਂ ਚੂਹੇਦਾਨੀ ਵਿੱਚ ਚੂਹਾ ਫਸਦਾ ਹੈ। ਥੋੜੀ ਹੀ ਦੇਰ ਵਿੱਚ ਕੀੜੇ ਦਾ ਦਮ ਘੁਟਣ ਲਗਦਾ ਹੈ, ਬਾਹਰ ਨਿਕਲਣ ਦੀ ਉਸ ਦੀ ਸਾਰੀ ਕੋਸ਼ਿਸ਼ ਬੇਕਾਰ ਹੋ ਜਾਂਦੀ ਹੈ ਤੇ ਉਹ ਥੈਲੀ ਦੇ ਅੰਦਰ ਹੀ ਭੁੱਖ ਤੇ ਹਵਾ ਦੀ ਕਮੀ ਕਰ ਕੇ ਤੜਫ ਤੜਫ ਕੇ ਮਰ ਜਾਂਦਾ ਹੈ। ਮਰੇ ਹੋਏ ਕੀੜੇ ਦੀ ਦੇਹ ਥੈਲੀ ਦੇ ਅੰਦਰ ਹੀ ਗਲ ਸੜ ਜਾਂਦੀ ਹੈ ਤੇ ਪੌਦੇ ਨੂੰ ਉਸ ਤੋਂ ਤਾਕਤ ਮਿਲਦੀ ਹੈ।

ਪੁਟਕੀ ਦੇ ਹੀ ਸਾਥੀਆਂ ਵਿੱਚ ਘਟਪਰਣੀ ਤੇ ਉਸ ਦੀ ਜਾਤ ਦੇ ਦੂਜੇ ਕੁੰਭ ਪਰਣੀ, ਪਰਿਆਣ ਪਰਣੀ ਆਦਿ ਹਨ। ਇਨ੍ਹਾਂ ਵਿੱਚ ਕੀੜੇ ਫਸਾਉਣ ਦੀਆਂ ਥੈਲੀਆਂ ਹੁੰਦੀਆਂ ਹਨ, ਜਿਨ੍ਹਾਂ ਦੇ ਰੂਪ ਅਲੱਗ ਅਲੱਗ ਹੁੰਦੇ ਹਨ। ਕੋਈ ਸੁਰਾਹੀ ਵਰਗੀ, ਕੋਈ ਕਟੋਰੀ ਵਰਗੀ ਤੇ ਕੋਈ ਘੜੇ ਦੀ ਸ਼ਕਲ ਦੀ ਹੁੰਦੀ ਹੈ। ਕਦੇ ਇਹ ਦਾਤਰੀ ਵਰਗੀ ਤੇ ਕਦੇ ਮਰੋੜਦਾਰ ਹੁੰਦੀ ਹੈ। ਇਨ੍ਹਾਂ ਪੌਦਿਆਂ ਵਿੱਚ ਕੀੜੇ ਫਸਾਉਣ ਦੇ ਸਾਰੇ ਸਾਧਨ ਤਕਰੀਬਨ ਉਹ ਹੀ ਹੁੰਦੇ ਹਨ, ਜਿਹੜੇ ਫੁਲਾਂ ਤੇ ਪਤੰਗੇ ਖਿੱਚ ਲਿਆਉਣ ਲਈ ਹੁੰਦੇ ਹਨ, ਅਰਥਾਤ ਮਿੱਠੇ ਤੇ ਚਟਕੀਲੇ ਰੰਗ। ਰੰਗ

ਤਾਂ ਦੂਰੋਂ ਹੀ ਮਧੂ ਦੀ ਖ਼ਬਰ ਦੇ ਕੇ ਪਤੰਗਿਆਂ ਨੂੰ ਆਪਣੇ ਵਲ ਖਿਚਦੇ ਹਨ। ਸ਼ਹਿਦ ਦੀਆਂ ਗਿਲਟੀਆਂ ਦਾ ਚੋਰ-ਟੋਇਆਂ ਨਾਲ ਐਸਾ ਸੰਬੰਧ ਹੁੰਦਾ ਹੈ ਕਿ ਸ਼ਹਿਦ ਦੇ ਲੋਭੀ ਪਤੰਗੇ ਜ਼ਰੂਰ ਇਨ੍ਹਾਂ ਟੋਇਆਂ ਵਿੱਚ ਜਾ ਕੇ ਫੱਸ ਜਾਂਦੇ ਹਨ। ਟੋਏ ਵਿੱਚੋਂ ਬਾਹਰ ਨਿਕਲਣ ਲਈ ਰੋਮ ਜਾਂ ਕਈ ਦੂਜੀਆਂ ਰੁਕਾਵਟਾਂ ਹੁੰਦੀਆਂ ਹਨ। ਸ਼ਿਕਾਰ ਨੂੰ ਗਲਾਉਣ ਤੇ ਸੜਾਉਣ ਦਾ ਕੰਮ ਪਰਿਆਣ ਪਰਣੀ ਵਿੱਚ ਕੀਟਾਣੂਆਂ ਦੇ ਪਰਭਾਵ ਨਾਲ ਤੇ ਘਟ ਪਰਣੀ ਵਿੱਚ ਰਸਾਂ ਨਾਲ ਹੁੰਦਾ ਹੈ।

3. ਉਹ ਕੀਟਾਸ਼ੀ ਪੌਦੇ, ਜਿਨ੍ਹਾਂ ਦਾ ਕੋਈ ਇਕ ਅੰਗ ਛੋਹਣ ਨਾਲ ਉਤੇਜਿਤ ਹੋ ਜਾਂਦੇ ਹਨ :–

ਇਸ ਸਮੂਹ ਵਿੱਚ ਉਹ ਪੌਦੇ ਹਨ, ਜਿਨ੍ਹਾਂ ਦੀਆਂ ਪੱਤੀਆਂ ਜਾਂ ਪੱਤੀਆਂ ਦੇ ਇਕ ਹਿੱਸੇ ਵਿੱਚ ਕੀੜੇ ਮਕੌੜੇ ਤੇ ਦੂਜੇ ਤਰਲ ਨੂੰ ਛੂਹਣ ਨਾਲ ਹਰਕਤ ਹੋਣ ਲਗਦੀ ਹੈ। ਨਤੀਜਾ ਇਹ ਹੁੰਦਾ ਹੈ ਕਿ ਵਿਚਾਰਾ ਕੀੜਾ ਉਥੇ ਹੀ ਫੱਸ ਜਾਂਦਾ ਹੈ। ਕਪਾਟ ਪਰਣੀ ਇਸ ਜਾਤ ਦੇ ਮਸ਼ਹੂਰ ਪੌਦੇ ਹਨ।

**ਕਨਕ ਪਰਣੀ**–ਕਨਕ ਪਰਣੀ ਵਿੱਚ ਸ਼ਿਕਾਰ ਫੜਨ ਤੇ ਖ਼ੁਰਾਕ ਪਚਾਉਣ ਦਾ ਕੰਮ ਬੜੀ ਜਲਦੀ ਹੋ ਜਾਂਦਾ ਹੈ। ਇਸ ਦੀ ਪੱਤੀ ਤੇ ਲਾਲ ਰੰਗ ਦੇ ਛਤਰੀ ਵਾਲੇ ਰੋਮ ਹੁੰਦੇ ਹਨ। ਹਰ ਇਕ ਰੋਮ ਤੇ ਤ੍ਰੇਲ ਦੀ ਬੂੰਦ ਜਿਹੀ ਛੋਟੀ ਜਿਹੀ ਰਸ ਦੀ ਬੂੰਦ ਹੁੰਦੀ ਹੈ। ਇਨ੍ਹਾਂ ਬੂੰਦਾਂ ਦੇ ਕਾਰਨ ਚਾਨਣ ਵਿੱਚ ਕਨਕ ਪਰਣੀ ਦੇ ਬੂਟੇ ਇਸ ਤਰ੍ਹਾਂ ਚਮਕ ਉਠਦੇ ਹਨ, ਜਿਵੇਂ ਮੋਤੀਆਂ ਨਾਲ ਲੱਦੇ ਹੋਏ ਛੋਟੇ ਛੋਟੇ ਬੂਟੇ ਚਮਕ ਰਹੇ ਹੋਣ।

ਇਨ੍ਹਾਂ ਰਸ ਦੀਆਂ ਬੂੰਦਾਂ ਵਿੱਚ ਸ਼ਹਿਦ ਦਾ ਭੁਲੇਖਾ ਹੋਣ ਤੇ ਆਪਣੇ ਆਪ ਹੀ ਪਤੰਗੇ ਖਿੱਚਦੇ ਹੋਏ ਇਨ੍ਹਾਂ ਤੇ ਟੁੱਟ ਪੈਂਦੇ ਹਨ। ਨਾਲ ਲਗਦਿਆਂ ਹੀ ਉਨ੍ਹਾਂ ਦੇ ਅੰਗ ਇਸ ਚਿਪਚਿਪੇ ਰਸ ਵਿੱਚ ਫਸਣ ਲੱਗਦੇ ਹਨ ਤੇ ਜਦੋਂ ਉਹ ਆਪਣੇ ਆਪ ਨੂੰ ਛੁਡਾਉਣ ਲਈ ਪਰ ਰਗੜ ਕੇ ਬਾਹਰ

ਨਿਕਲਣ ਦੀ ਕੋਸ਼ਿਸ਼ ਕਰਦੇ ਹਨ ਤਾਂ ਹੋਰ ਵੀ ਜਕੜੇ ਜਾਂਦੇ ਹਨ। ਇਧਰ ਪਤੰਗੇ ਦੇ ਅੰਗਾਂ ਦੀ ਰਗੜ ਨਾਲ ਗਿਲਟੀਆਂ ਵਿੱਚੋਂ ਰਸ ਹੋਰ ਵੀ ਤੇਜ਼ੀ ਨਾਲ ਨਿਕਲਣ ਲੱਗ ਪੈਂਦਾ ਹੈ, ਨਾਲ ਹੀ ਪੱਤਿਆਂ ਦੇ ਰੋਮ ਚਾਰੇ ਪਾਸਿਆਂ ਤੋਂ ਝੁਕ ਕੇ ਇਕ ਇਕ ਕਰ ਕੇ ਸ਼ਿਕਾਰ ਨੂੰ ਆ ਜਕੜਦੇ ਹਨ, ਜਿਸ ਕਰ ਕੇ ਉਸ ਦਾ ਦਮ ਘੁਟਣ ਲੱਗਦਾ ਹੈ ਤੇ ਉਥੇ ਹੀ ਪਿਆ ਉਹ ਆਪਣੀ ਜਾਨ ਗਵਾ ਦੇਂਦਾ ਹੈ।

ਕਨਕ ਪਰਣੀ ਵਰਗੇ ਹੋਰ ਪੌਦੇ ਕਪਾਟ ਪਰਣੀ, ਰਦਨ ਪਰਣੀ, ਵੱਡੀ ਝੰਗੀ ਤੇ ਨਵਨੀਤ ਪਰਣੀ ਦੇ ਨਾਂ ਮਸ਼ਹੂਰ ਹਨ। ਇਨ੍ਹਾਂ ਘਾਤਕ ਪੌਦਿਆਂ ਦੇ ਬਾਰੇ ਵਿੱਚ ਕਦੇ ਕਦੇ ਅਜੀਬ ਕਹਾਣੀਆਂ ਸੁਣਨ ਨੂੰ ਮਿਲਦੀਆਂ ਹਨ। ਅਜਿਹੀਆਂ ਕਹਾਣੀਆਂ ਵਿੱਚ ਆਮ ਤੌਰ ਤੇ ਵਿਸ਼ਾਲ ਹਿੰਸਕ ਦਰਖ਼ਤਾਂ, ਕੁੱਤੇ, ਹਿਰਣ ਜਾਂ ਅਜਿਹੇ ਦੂਜੇ ਜਾਨਵਰਾਂ ਦੀ ਘਿਰਣਾ-ਜਨਕ ਹਤਿਆ ਕਰਨ ਦੇ ਵਰਨਣ ਮਿਲੇ ਹਨ। ਸਾਨੂੰ ਇਨ੍ਹਾਂ ਨੂੰ ਸਿਰਫ਼ 'ਸਹਸਰ ਜਨਨੀ ਚਰਿਤਰ' ਵਰਗੇ ਉਪਨਿਆਸਾਂ ਦੀਆਂ ਮਨਘੜਤ ਕਹਾਣੀਆਂ ਹੀ ਸਮਝਣਾ ਚਾਹੀਦਾ ਹੈ, ਕਿਉਂਕਿ ਨਾ ਤਾਂ ਅਜਿਹੇ ਦਰਖ਼ਤ ਵੇਖੇ ਗਏ ਹਨ ਤੇ ਨਾ ਉਨ੍ਹਾਂ ਦੀ ਹੋਂਦ ਤੇ ਯਕੀਨ ਆਉਂਦਾ ਹੈ।

## ਅਭਿਆਸ

I. ਦੱਸੋ ਭਲਾ :—

1. ਕੀਟਾਸ਼ੀ ਪੌਦੇ ਤੋਂ ਤੁਸੀਂ ਕੀ ਸਮਝਦੇ ਹੋ ?
2. ਕੀਟਾਸ਼ੀ ਪੌਦੇ ਕਿੰਨੀ ਤਰ੍ਹਾਂ ਦੇ ਹੁੰਦੇ ਹਨ ?
3. ਘਟ ਪਰਣੀ ਦਾ ਕੀ ਮਤਲਬ ਹੈ ?
4. ਕਨਕ ਪਰਣੀ ਵਿੱਚ ਕਿਸ ਕਿਸ ਤਰ੍ਹਾਂ ਦੇ ਪੌਦੇ ਫੱਸ ਜਾਂਦੇ ਹਨ ?
5. ਕੀ. ਸ਼ੀ ਪੌਦੇ ਦੇ ਬਾਰੇ ਵਿੱਚ ਇਕ ਛੋਟਾ ਜਿਹਾ ਲੇਖ ਲਿਖੋ।

II. ਵਾਕ ਬਣਾਓ :—

ਅਜਾਇਬ ਘਰ, ਘਾਤਕ, ਪਤੰਗੇ, ਗਿਲਟੀਆਂ, ਉਦਾਹਰਣ, ਪਰਨਾਲੀ, ਤ੍ਰੇਲ, ਲੜਖੜਾਂਦਾ, ਸਮੂਹ, ਲਚਕੀਲਾ, ਦਾਤਰੀ, ਹਰਕਤ, ਚਿਪਚਿਪੇ, ਜਕੜਨਾ, ਮਨਘੜਤ ।

III. ਤੁਹਾਡੇ ਵਿਚਾਰ ਵਿੱਚ ਕੀ ਇਸ ਤਰ੍ਹਾਂ ਦੇ ਪੌਦੇ ਹਨ ? ਇਕ ਪੈਰਾ ਲਿਖੋ ।

IV. ਖ਼ਾਲੀ ਥਾਂਵਾਂ ਭਰੋ :—

1. ਕੀਟਾਸ਼ੀ ਪੌਦੇ ਇਕ ਖ਼ਾਸ ਤਰ੍ਹਾਂ ਨਾਲ ਹੀ.........ਫਸਾਉਂਦੇ ਹਨ ।
2. ਚੀੜੇ.........ਵਾਲੇ ਕੀਟਾਸ਼ੀ ਪੌਦਿਆਂ ਦਾ.........ਇਕ ਚੰਗਾ ਉਦਾਹਰਣ ਹੈ ।
3. ਪੁਟਕੀ.........ਦਾ ਪੌਦਾ ਹੈ ।
4. ਇਨ੍ਹਾਂ ਅਣੋਖੀਆਂ ਥੈਲੀਆਂ ਵਿੱਚ.........ਫਸ ਕੇ.........ਦੇ ਦੇਂਦੇ ਹਨ ।
5. ਮਰੇ ਹੋਏ ਕੀੜੇ ਦੀ ਦੇਹ.........ਦੇ ਅੰਦਰ ਹੀ.........ਸੜ ਜਾਂਦੀ ਹੈ ।
6. ਕਦੇ ਇਹ.........ਵਰਗੀ ਤੇ ਕਦੇ ਮਰੋੜਦਾਰ ਹੁੰਦੀ ਹੈ ।
7. ਕਨਕ ਪਰਣੀ ਵਿੱਚ ਸ਼ਿਕਾਰ ਫੜਨ ਤੇ.........ਪਚਾਣ ਦਾ ਕੰਮ ਬੜੀ ਜਲਦੀ ਹੋ ਜਾਂਦਾ ਹੈ ।
8. ਅਜਿਹੇ ਦਰਖਤ ਨਾ ਵੇਖੇ ਗਏ ਹਨ ਤੇ ਨਾ ਇਨ੍ਹਾਂ ਦੀ.........ਤੇ......... ਆਉਂਦਾ ਹੈ ।

V. ਇਨ੍ਹਾਂ ਸਬਦਾਂ ਵਿੱਚੋਂ ਢੁਕਵੇਂ ਸ਼ਬਦ ਚੁਣ ਕੇ ਹੇਠਲੀਆਂ ਖ਼ਾਲੀ ਥਾਂਵਾਂ ਭਰੋ :— ਵਿੱਚ, ਨੂੰ, ਦਾ, ਨਾਲੋਂ, ਤੇ (ਸ਼ਬਦ ਇਕ ਤੋਂ ਜ਼ਿਆਦਾ ਵਾਰੀ ਵੀ ਵਰਤਿਆ ਜਾ ਸਕਦਾ ਹੈ ।)

"ਸਾਡੇ ਦੇਸ਼ ...... ਇਕ ਹੋਰ ਚੀਜ਼ ...... ਬੁਰਾ ਰਿਵਾਜ ਹੈ ਕਿ ਇਥੇ ਇਸਤ੍ਰੀ ...... ਮਰਦ ...... ਨੀਵੀਂ ...... ਘਟੀਆ ਸਮਝਿਆ ਜਾਂਦਾ ਹੈ । ......ਉਸ ਸਮਾਜ ......ਮਰਦ ਬਰਾਬਰ ਦਰਜਾ ਨਹੀਂ ਦਿੱਤਾ ਜਾਂਦਾ ।

# ਦੇਸ ਦਾ ਸਿਪਾਹੀ



ਮੈਂ ਵਤਨ ਦਾ ਰਾਖਾ
ਹਾਂ ਦੇਸ ਦਾ ਸਿਪਾਹੀ।

ਮੌਤ ਵੀ ਮੈਥੋਂ ਡਰਦੀ
ਪਾਣੀ ਇਹ ਮੇਰਾ ਭਰਦੀ।
ਰਾਹਵਾਂ 'ਚ ਮੇਰੇ ਖੜ ਕੇ
ਸਿੱਜਦੇ ਇਹ ਮੈਨੂੰ ਕਰਦੀ।
ਸੂਲੀ ਤੇ ਚੜ੍ਹ ਕੇ ਹੱਸਿਆ
ਸੂਲਾਂ ਤੇ ਨੀਂਦ ਆਈ।

ਮੈਂ ਵਤਨ ਦਾ ਰਾਖਾ
ਹਾਂ ਦੇਸ ਦਾ ਸਿਪਾਹੀ।

ਦੇਗਾਂ 'ਚ ਸੜਨਾ ਸਿਖਿਆ,
ਫਾਂਸੀ ਤੇ ਚੜ੍ਹਨਾ ਸਿਖਿਆ।
ਗ਼ੈਰਾਂ ਦੀ ਗ਼ੈਰਤ ਕੰਬੀ,
ਹੱਕਾਂ ਲਈ ਮਰਨਾ ਸਿੱਖਿਆ।
ਜਾਤਾਂ ਦੇ ਬੰਧਨ ਤੁਰੇ
ਮੇਰੇ ਤੋਂ ਮੂੰਹ ਛੁਪਾਈ।

ਮੈਂ ਵਤਨ ਦਾ ਰਾਖਾ
ਹਾਂ ਦੇਸ ਦਾ ਸਿਪਾਹੀ।

'ਨਲੂਵੇ' ਨੇ ਮੈਨੂੰ ਦੱਸਿਆ
ਵੈਰੀ ਦਾ ਮੂੰਹ ਭਵਾਉਣਾ।
ਹਿੰਮਤ ਏ ਮੇਰੀ ਦੋਸਤੋ
ਕੁਦਰਤ ਨੂੰ ਬੰਨ੍ਹ ਵਿਖਾਉਣਾ।
ਗਲੀਆਂ 'ਚ ਆ ਕੇ ਉਲਝੀ
ਮੇਰੇ ਫਿਰੇ ਖ਼ੁਦਾਈ।

ਮੈਂ ਵਤਨ ਦਾ ਰਾਖਾ
ਹਾਂ ਦੇਸ ਦਾ ਸਿਪਾਹੀ।

—ਗਿਲ ਮੋਰਾਂ ਵਾਲੀ

## ਅਭਿਆਸ

I. ਇਸ ਕਵਿਤਾ ਦਾ ਪਹਿਲਾ ਪੈਰਾ ਜ਼ਬਾਨੀ ਯਾਦ ਕਰੋ।